੧ਓ ਸਤਿਗੁਰ ਪ੍ਰਸਾਦਿ ॥

# ਵਾਹਿਗੁਰੂ ਸਿਮਰਨ



ਸੂਬੇਦਾਰ ਬਘੇਲ ਸਿੰਘ



ਵਾਰਿਸ ਸ਼ਾਹ ਫ਼ਾਊਂਡੇਸ਼ਨ

ਅੰਮ੍ਰਿਤਸਰ-143002

WAHEGURU SIMRAN

by

Sub. Baghel Singh

ਪ੍ਰਕਾਸ਼ਨ ਵਰ੍ਹਾ : 2010



ਮੁੱਲ : 100 ਰੁਪਏ

*ਪ੍ਰਕਾਸ਼ਕ*

**ਵਾਰਿਸ ਸ਼ਾਹ ਫ਼ਾਊਂਡੇਸ਼ਨ**

42-ਗੁਰੂ ਤੇਗ਼ ਬਹਾਦਰ ਨਗਰ, ਡਾਕਖਾਨਾ ਖਾਲਸਾ ਕਾਲਜ,

ਅੰਮ੍ਰਿਤਸਰ-143002 (ਫ਼ੋਨ : 0183-2450520)

*ਪ੍ਰਿੰਟਰ*

**ਪ੍ਰਿੰਟਵੈਲ**

146, ਇੰਡ. ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਵਾਹਿਗੁਰੂ ਸਿਮਰਨ



## ਤਤਕਰਾ

ਜਨ ਨਾਨਕੁ ਨਾਉ ਲਏ ਤਾ ਜੀਵੈ,
ਬਿਨੁ ਨਾਵੈ ਖਿਨੁ ਮਰਿ ਜਾਇਆ ॥ [ਸਲੋਕ ਮ. ੪/੧੪੨੪]

ਹਉ ਅਨਦਿਨੁ ਨਾਮੁ ਲਈ ਕਰਤਾਰੇ ॥
ਜਿਨਿ ਸੇਵਕ ਭਗਤ ਸਭੇ ਨਿਸਤਾਰੇ ॥
ਦਸ ਅਠ ਚਾਰਿ ਵੇਦ ਸਭਿ ਪੂਛਹੁ,
ਜਨ ਨਾਨਕ ਨਾਮੁ ਛਡਾਈ ਜੀਉ ॥ [ਮਾਰੂ ਮ. ੪/੯੯੮]

# ਵਾਹਿਗੁਰੂ ਸਿਮਰਨ

## (ਪਰਮਾਤਮਾ ਦਾ ਨਾਮ ਲੈਣਾ)

ਗੁਰਬਾਣੀ ਦਾ ਪਾਠ ਕਰਦਿਆਂ ਜਦੋਂ ਘੜੀ-ਮੁੜੀ ਇਹ ਪ੍ਰੇਰਨਾ ਮਿਲਦੀ ਹੈ ਕਿ ਗੁਰਮਤਿ ਅਨੁਸਾਰ ਹੀ ਨਾਮ ਜਪੋ ਤੇ ਗੁਰਮਤਿ ਅਨੁਸਾਰ ਹੀ ਨਾਮ ਧਿਆਉ ਆਦਿ, ਤਾਂ ਖਿਆਲ ਆਉਂਦਾ ਹੈ ਕਿ ਨਾਮ ਸਿਮਰਨ ਦੀ ਸਹੀ ਵਿਧੀ, ਜਿਹੜੀ ਗੁਰਮਤਿ ਨੇ ਸਵੀਕਾਰ ਕੀਤੀ ਹੈ, ਕਿਤੇ ਨਾ ਕਿਤੇ ਗੁਰਬਾਣੀ ਵਿਚ ਹੀ ਦਿੱਤੀ ਹੋਈ ਹੋਵੇਗੀ। ਸੋ ਅਸੀਂ ਹੁਣ ਇਸ ਵਿਧੀ ਨੂੰ ਗੁਰਬਾਣੀ ਵਿਚੋਂ ਹੀ ਲੱਭਣ ਦਾ ਯਤਨ ਕਰਨਾ ਹੈ, ਅਤੇ ਇਸ ਦੇ ਨਾਲ ਨਾਲ ਇਹ ਵੀ ਨਿਸਚੇ ਕਰਨ ਦਾ ਯਤਨ ਕਰਨਾ ਹੈ ਕਿ ਨਾਮ ਦੇ ਭਾਵ ਕੀ ਕੀ ਹਨ ਤਾਂ ਜੋ ਇਸ ਨਾਲ ਸੰਬੰਧਤ ਜਿੰਨੀਆਂ ਮੁਖੀ ਵਿਚਾਰਧਾਰਾਵਾਂ ਗੁਰਬਾਣੀ ਵਿਚ ਆਉਂਦੀਆਂ ਹਨ, ਉਹਨਾਂ ਸਾਰੀਆਂ ਨੂੰ ਇਕ ਇਕ ਕਰਕੇ ਵਿਚਾਰਿਆ ਜਾਵੇ ਅਤੇ ਨਾਮ ਜਪਣ ਦੀ ਵਿਧੀ ਬਾਰੇ ਸਹੀ ਸਿੱਟੇ ਤੇ ਪਹੁੰਚਿਆ ਜਾਵੇ।

ਗੁਰਬਾਣੀ ਨੂੰ ਘੋਖਣ ਤੋਂ ਪਤਾ ਲੱਗਦਾ ਹੈ ਕਿ ਜੇ ਨਾਮ ਦੇ ਕਈ ਭਾਵ ਔਖੇ ਜਾਪਦੇ ਹਨ ਤਾਂ ਕਈ ਸੌਖੇ ਵੀ ਹਨ ਤੇ ਨਾਮ ਦਾ ਇਕ ਸੌਖੇ ਤੋਂ ਸੌਖਾ ਭਾਵ ਹੈ 'ਵਾਹਿਗੁਰੂ ਜੀ ਦਾ ਨਾਮ ਲੈਣਾ'। ਇਸ ਸੰਬੰਧ ਵਿਚ ਹੇਠ ਲਿਖੀਆਂ ਤੁਕਾਂ ਵੱਲ ਧਿਆਨ ਦੇਈਏ ਤੇ ਇਨ੍ਹਾਂ ਨੂੰ ਵਿਚਾਰੀਏ। ਇਨ੍ਹਾਂ ਵਿਚ 'ਨਾਮ' ਦਾ ਭਾਵ 'ਨਾਮ ਲੈਣਾ' ਹੈ। ਜੈਸਾ

ਕਿ ਗੁਰਬਾਣੀ ਫੁਰਮਾਉਂਦੀ ਹੈ ।

ਭਰਾਵੋ ! ਮੈਂ ਹਰ ਵੇਲੇ ਉਸ ਕਰਤਾਰ ਦਾ ਨਾਮ ਜਪਦਾ ਹਾਂ, ਜਿਸ ਨੇ ਆਪਣੇ ਸਾਰੇ ਸੇਵਕ-ਭਗਤ ਸੰਸਾਰ-ਸਮੁੰਦਰ ਤੋਂ ਸਦਾ ਹੀ ਪਾਰ ਲੰਘਾਏ ਹਨ । ਹੇ ਭਰਾਵੋ, ਅਠਾਰਾਂ ਪੁਰਾਣ, ਚਾਰ ਵੇਦ ਆਦਿਕ ਧਰਮ-ਪੁਸਤਕਾਂ ਨੂੰ ਪੁੱਛ ਵੇਖੋ ਉਹ ਵੀ ਇਹੀ ਆਖਦੇ ਹਨ ਕਿ ਪਰਮਾਤਮਾ ਜੀ ਦਾ ਨਾਮ ਹੀ ਜੀਵ ਨੂੰ ਬਚਾਉਂਦਾ ਹੈ :

ਹਉ ਅਨਦਿਨੁ ਨਾਮੁ ਲਈ ਕਰਤਾਰੇ ॥
ਜਿਨਿ ਸੇਵਕ ਭਗਤ ਸਭੇ ਨਿਸਤਾਰੇ ॥
ਦਸ ਅਠ ਚਾਰਿ ਵੇਦ ਸਭਿ ਪੂਛਹੁ
ਜਨ ਨਾਨਕ ਨਾਮੁ ਛਡਾਈ ਜੀਉ ॥ (ਮਾਰੂ ਮ. ੪/੯੯੮)

ਪੂਰੇ ਗੁਰੂ ਜੀ ਦੀ ਰਾਹੀਂ ਜਿਸ ਪ੍ਰਾਣੀ ਦੇ ਅੰਦਰ ਇਕ ਵਾਹਿਗੁਰੂ ਜੀ ਦੀ ਲਗਨ ਲੱਗ ਗਈ, ਉਸ ਨੂੰ ਨਿਸ਼ਚਾ ਬਣ ਜਾਂਦਾ ਹੈ ਕਿ ਹਰ ਥਾਂ ਕਰਤਾਰ ਆਪ ਹੀ ਆਪ ਮੌਜੂਦ ਹੈ, ਜਿਹੜਾ ਪ੍ਰਾਣੀ ਉਸ ਨੂੰ ਚੰਗਾ ਲੱਗ ਪੈਂਦਾ ਹੈ ਉਸ ਨੂੰ ਆਪਣੇ 'ਨਾਮ' ਵਿਚ ਜੋੜ ਲੈਂਦਾ ਹੈ । ਉਦੋਂ ਪਰਮਾਤਮਾ ਦਾ ਨਾਮ ਜਪਦਾ ਹੈ ਤਦੋਂ ਆਤਮਕ ਜੀਵਨ ਹਾਸਲ ਕਰ ਲੈਂਦਾ ਹੈ । ਹੇ ਭਰਾਵੋ ! ਪਰਮਾਤਮਾ ਦੇ ਨਾਮ ਤੋਂ ਬਿਨਾਂ ਤਾਂ ਜੀਵ ਇਕ ਖਿਨ ਵਿਚ ਹੀ ਆਤਮਕ ਮੌਤ ਸਹੇੜ ਲੈਂਦਾ ਹੈ :

ਸਭੁ ਆਪੇ ਆਪਿ ਵਰਤੈ ਕਰਤਾ
ਜੋ ਭਾਵੈ ਸੋ ਨਾਇ ਲਾਇਆ ॥
ਜਨ ਨਾਨਕੁ ਨਾਉ ਲਵੇ ਤਾਂ ਜੀਵੈ
ਬਿਨੁ ਨਾਵੈ ਖਿਨੁ ਮਰਿ ਜਾਇਆ ॥
(ਸਲੋਕ ਵਾਰਾਂ ਤੇ ਵਧੀਕ ਮ. ੪/੧੪੨੪)

ਪਰਮਾਤਮਾ ਦੇ ਨਾਮ ਤੋਂ ਬਿਨਾਂ ਮੈਨੂੰ ਤਾਂ ਜ਼ਿੰਦਗੀ ਦਾ ਹੋਰ ਕੋਈ ਆਸਰਾ ਨਹੀਂ ਦਿੱਸਦਾ । ਇਹ ਹਰਿ-ਨਾਮ ਵੱਡੀ ਕਿਸਮਤ ਨਾਲ ਗੁਰੂ

ਜੀ ਦੀ ਰਾਹੀਂ ਹੀ ਮਿਲ ਸਕਦਾ ਹੈ :

ਨਾਮ ਬਿਨਾ ਮੈ ਅਵਰੁ ਨ ਕੋਈ
ਵਡੈ ਭਾਗਿ ਗੁਰਮੁਖਿ ਹਰਿ ਲੈਨਾ ॥ ਰਹਾਉ ॥

(ਆਸਾ ਮ. ੪/੩੬੬)

ਗੁਰਬਾਣੀ ਤੋਂ ਹੀ ਇਹ ਪਤਾ ਲੱਗਦਾ ਹੈ ਕਿ ਗੁਰਮਤਿ ਨੇ ਪਰਮਾਤਮਾ ਜੀ ਦੇ ਨਾਮ ਲੈਣ ਵਾਲੀ ਵਿਚਾਰਧਾਰਾ ਨੂੰ ਸਵੀਕਾਰ ਵੀ ਕੀਤਾ ਹੈ, ਤੇ ਵੱਧ ਤੋਂ ਵੱਧ ਸਮੇਂ ਲਈ ਉਸ ਲਈ ਉਸ ਦਾ ਨਾਮ ਲੈਣ ਲਈ ਮਨੁੱਖਤਾ ਨੂੰ ਬਹੁਤ ਪ੍ਰੇਰਿਆ ਵੀ ਹੈ। ਗੁਰੂ ਸਾਹਿਬ ਇਸ ਸੰਬੰਧ ਵਿਚ ਫੁਰਮਾਉਂਦੇ ਹਨ :

ਹਰਿ ਨਾਮੁ ਲੇਹੁ ਮੀਤਾ ਲੇਹੁ ॥
ਆਗੈ ਬਿਖਮ ਪੰਥੁ ਭੈਆਨ ॥ (ਗਉੜੀ ਮ. ੫/੨੧੪)

ਹੇ ਭਰਾਵੋ ! ਦਿਨ ਰਾਤ ਉਸ ਵਾਹਿਗੁਰੂ ਜੀ ਦਾ ਨਾਮ ਜਪਣਾ ਚਾਹੀਦਾ ਹੈ ਜੋ ਸਭ ਤੋਂ ਸਰੇਸ਼ਟ ਹੈ ਜੋ ਸਭ ਵਿਚ ਵਿਆਪਕ ਹੈ ਜੋ ਸਭ ਤੋਂ ਵੱਡਾ ਹੈ :

ਅਹਿਨਿਸ ਨਾਮੁ ਤਿਸੈ ਕਾ ਲੀਜੈ
ਹਰਿ ਉਤਮੁ ਪੁਰਖੁ ਪਰਧਾਨੁ ਜੀਉ ॥ (ਆਸਾ ਮ. ੧/੪੩੮)
ਜਿਤੁ ਸੇਵਿਐ ਦਰਗਹ ਸੁਖੁ ਪਾਈਐ
ਨਾਮੁ ਤਿਸੈ ਕਾ ਲੀਜੈ ॥ (ਵਡਹੰਸ ਮ. ੧/੫੭੯)

ਪਰ ਗੁਰਬਾਣੀ ਤੋਂ ਪਤਾ ਲੱਗਦਾ ਹੈ ਕਿ ਵਾਹਿਗੁਰੂ ਜੀ ਦਾ ਨਾਮ ਲੈਣ ਲਈ ਮਨੁੱਖਤਾ ਨੂੰ ਨਿਰਾ ਪ੍ਰੇਰਿਆ ਹੀ ਨਹੀਂ, ਸਗੋਂ ਉਸ ਦਾ ਨਾਮ ਲੈਣ ਵਾਲਿਆਂ ਦੀ ਉਪਮਾ ਵੀ ਬਹੁਤ ਕੀਤੀ ਹੈ ਤੇ ਕਿਹਾ ਹੈ, ਜੋ ਪ੍ਰਾਣੀ ਮਾਲਕ ਪ੍ਰਭੂ ਦਾ ਨਾਮ ਜਪਦੇ ਹਨ, ਮੈਂ ਉਨ੍ਹਾਂ ਤੋਂ ਸਦਾ ਸਦਕੇ ਹਾਂ :

ਜੋ ਜਨ ਲੇਹਿ ਖਸਮ ਕਾ ਨਾਉ ॥

ਤਿਨ ਕੈ ਸਦ ਬਲਿਹਾਰੈ ਜਾਉ ॥ (ਗਉੜੀ ਕਬੀਰ ਜੀ/੩੨੮)

ਉਸ ਗੁਰਸਿੱਖ ਨੂੰ ਧੰਨ ਧੰਨ ਆਖਣਾ ਚਾਹੀਦਾ ਹੈ ਜਿਸ ਨੇ ਸਤਿਗੁਰੂ ਜੀ ਦੀ ਸੇਵਾ ਕਰਕੇ ਪਰਮਾਤਮਾ ਜੀ ਦਾ ਨਾਮ ਲੱਭਾ ਹੈ :

ਧੰਨੁ ਧੰਨੁ ਸੋ ਗੁਰਸਿਖੁ ਕਹੀਐ
ਜਿਨਿ ਸਤਿਗੁਰ ਸੇਵਾ ਕਰਿ
ਹਰਿ ਨਾਮੁ ਲਇਆ ॥ (ਵਡਹੰਸ ਕੀ ਵਾਰ ਮ. ੪/੫੯੩)

ਹਰਿ ਕਾ ਨਾਮੁ ਸੋਈ ਜਨੁ ਲੇਇ ॥
ਕਰਿ ਕਿਰਪਾ ਨਾਨਕ ਜਿਸੁ ਦੇਇ ॥ (ਗਉੜੀ ਮ. ੫/੨੪੦)

ਹੰਉ ਕੁਰਬਾਨੈ ਜਾਉ ਤਿਨਾ ਕੈ
ਲੈਨਿ ਜੋ ਤੇਰਾ ਨਾਉ ॥ (ਤਿਲੰਗ ਮ. ੧/੭੨੨)

ਇਸੇ ਸੰਬੰਧ ਵਿਚ ਹੀ ਹੇਠ ਲਿਖੀਆਂ ਤੁੱਕਾਂ ਵੱਲ ਵੀ ਧਿਆਨ ਦਿਉ। ਇਨ੍ਹਾਂ ਵਿਚ ਪਰਮਾਤਮਾ ਦਾ ਨਾਮ ਲੈਣ ਦੇ ਲਾਭ ਵੀ ਬਹੁਤ ਦੱਸੇ ਹਨ :



ਨਾਮੁ ਲੈਤ ਕਿਛੁ ਬਿਘਨੁ ਨ ਲਾਗੈ ॥
ਨਾਮ ਸੁਣਤ ਜਮ ਦੂਰਹੁ ਭਾਗੈ ॥ (ਭੈਰਉ ਮ. ੫/੧੧੫੦)

ਹੇ ਜੀਵ ! ਜਿਸ ਪਰਮਾਤਮਾ ਦਾ ਨਾਮ ਸਿਮਰਿਆਂ ਤੂੰ ਸੁਖੀ ਹੋ ਸਕਦਾ ਹੈਂ, ਉਸ ਪਾਲਣਹਾਰ ਪ੍ਰਭੂ ਨੂੰ ਤੂੰ ਆਪਣੇ ਮਨੋ ਤਨੋ ਮੂੰਹ ਨਾਲ ਹਰੇਕ ਸਾਹ ਦੇ ਨਾਲ ਸਿਮਰਿਆ ਕਰ :

ਜਾ ਕੋ ਨਾਮੁ ਲੈਤ ਤੂ ਸੁਖੀ ॥
ਸਾਸਿ ਸਾਸਿ ਧਿਆਵਹੁ ਠਾਕੁਰ ਕਉ
ਮਨ ਤਨ ਜੀਅ ਰੇ ਸੁਖੀ ॥ (ਸੋਰਠਿ ਮ. ੫/੬੧੭)

ਨਾਮੁ ਲੈਤ ਕੋਟਿ ਅਘ ਨਾਸੇ
ਭਗਤ ਬਾਛਹਿ ਸਭਿ ਧੂਰੀ ॥ (ਧਨਾਸਰੀ ਮ. ੫/੬੭੨)

ਤ੍ਰਿਸਨ ਨ ਬੂਝੀ ਬਹੁ ਰੰਗ ਮੀਇਆ ॥

ਨਾਮੁ ਲੈਤ ਸਰਬ ਸੁਖ ਪਾਇਆ ॥ (ਕਾਨੜਾ ਮ. ੫/੧੨੯੮)

ਪਰ ਗੁਰਬਾਣੀ ਵਿਚੋਂ ਹੀ ਸਾਨੂੰ ਇਹ ਵੀ ਪਤਾ ਲੱਗਦਾ ਹੈ ਕਿ ਜਿਥੇ ਨਾਮ ਲੈਣ ਲਈ ਮਨੁੱਖਤਾ ਨੂੰ ਬਹੁਤ ਪ੍ਰੇਰਿਆ ਹੈ, ਤੇ ਨਾਮ ਲੈਣ ਵਾਲਿਆਂ ਦੀ ਉਪਮਾ ਕੀਤੀ ਹੈ, ਉਥੇ ਹੀ ਨਾਮ ਨਾ ਲੈਣ ਵਾਲਿਆਂ ਦਾ ਬੜੇ ਜ਼ੋਰਦਾਰ ਸ਼ਬਦਾਂ ਵਿਚ ਖੰਡਨ ਕੀਤਾ ਹੈ ਅਤੇ ਪਰਮਾਤਮਾ ਜੀ ਦਾ ਨਾਮ ਨਾ ਲੈਣਾ ਮਨਮੁਖ ਦਾ ਲੱਛਣ ਦੱਸਿਆ ਹੈ :

ਮਨਮੁਖੁ ਭੂਲਾ ਦੂਜੇ ਭਾਇ ਖੁਆਏ ॥
ਨਾਮੁ ਨ ਲੇਵੈ ਮਰੈ ਬਿਖੁ ਖਾਇ ॥ (ਮਾਝ ਮ. ੩/੧੧੯)
ਲਾਜ ਮਰੈ ਜੋ ਨਾਮੁ ਨ ਲੇਵੈ ॥
ਨਾਮੁ ਬਿਹੂਨ ਸੁਖੀ ਕਿਉ ਸੋਵੈ ॥ (ਭੈਰਉ ਮ. ੫/੧੧੪੯)

ਜਿਹੜਾ ਪ੍ਰਾਣੀ ਹਰੀ ਦਾ ਨਾਮ ਨਹੀਂ ਜਪਦਾ ਉਹ ਜੰਮਦਾ ਹੈ ਮਰਦਾ ਹੈ, ਜੰਮਦਾ ਹੈ ਮਰਦਾ ਹੈ, ਇਸੇ ਗੇੜ ਵਿਚ ਪਿਆ ਰਹਿੰਦਾ ਹੈ, ਇਸ ਤੋਂ ਬਚਣ ਦਾ ਇਕੋ ਇਕ ਤਰੀਕਾ ਹੈ ਕਿ ਪਰਮਾਤਮਾ ਦਾ ਨਾਮ ਜਪੇ, ਪਰ ਗੁਰੂ ਜੀ ਦੀ ਸ਼ਰਨ ਪੈਣ ਤੋਂ ਬਿਨਾਂ ਵਾਹਿਗੁਰੂ ਜੀ ਦੇ ਨਾਮ ਦੀ ਕਦਰ ਨਹੀਂ ਪੈ ਸਕਦੀ :



ਜਨਮਿ ਮਰੈ ਭਰਮਾਈਐ ਹਰਿ ਨਾਮੁ ਨ ਲੇਵੈ ॥
ਤਾ ਕੀ ਕੀਮਤਿ ਨ ਪਵੈ ਬਿਨੁ ਗੁਰ ਕੀ ਸੇਵੈ ॥ (ਆਸਾ ਮ./੪੨੦)

ਗੁਰਮੁਖਿ ਦਾ ਇਕ ਮੁੱਖ ਲੱਛਣ ਵੀ ਨਾਮ ਲੈਣਾ ਹੀ ਦੱਸਿਆ ਹੈ, ਤੇ ਕਿਹਾ ਹੈ,ਉਹ ਮਨੁੱਖ ਗੁਰੂ ਜੀ ਦੀ ਸ਼ਰਨ ਪੈ ਕੇ ਉਸ ਪ੍ਰਭੂ ਵਿਚ ਲੀਨ ਰਹਿੰਦਾ ਹੈ ਜਿਸ ਦਾ ਨਾਮ ਹੈ 'ਭਗਤੀ ਨੂੰ ਪਿਆਰ ਕਰਨ ਵਾਲਾ' :

ਭਗਤਿ ਵਛਲੁ ਹਰਿ ਨਾਮੁ ਹੈ
ਗੁਰਮੁਖਿ ਹਰਿ ਲੀਨਾ ਰਾਮ ॥ (ਬਿਲਾਵਲੁ ਮ. ੪/੮੪੪)

ਗੁਰਬਾਣੀ ਵਿਚ ਇਹ ਵੀ ਦੱਸਿਆ ਹੈ ਕਿ ਗੁਰੂ ਸਾਹਿਬਾਨ ਆਪ ਵੀ ਸਦਾ ਹੀ ਵਾਹਿਗੁਰੂ ਜੀ ਦਾ ਨਾਮ ਲੈਂਦੇ ਸਨ ਅਤੇ ਹਰੀ ਦੇ

ਪਿਆਰਿਆਂ ਤੇ ਹਰੀ ਦੇ ਜਨਾਂ ਆਦਿ ਦਾ ਇਕ ਲੱਛਣ ਵੀ ਇਹੀ ਹੈ ਕਿ ਉਹ ਵੀ ਪਰਮਾਤਮਾ ਦਾ ਨਾਮ ਲੈਂਦੇ ਹਨ। ਸੋ ਕਿਹਾ ਹੈ :

ਜਨ ਨਾਨਕੁ ਨਾਉ ਲਏ ਤਾਂ ਜੀਵੈ,
ਬਿਨੁ ਨਾਵੈ ਖਿਨੁ ਮਰਿ ਜਾਇਆ ॥ (ਸਲੋਕ ਮ. ੪/੧੪੨੪)
ਜਨੁ ਨਾਨਕੁ ਜੀਵੈ ਨਾਮੁ ਲੈ,
ਹਰਿ ਦੇਵਹੁ ਸਹਜਿ ਸੁਭਾਇ ॥ (ਸਿਰੀ ਰਾਗੁ ਮ. ੩/੨੬)

ਹੇ ਭਰਾਵੋ ! ਮੈਂ ਹਰ ਵੇਲੇ ਉਸ ਕਰਤਾਰ ਦਾ ਨਾਮ ਜਪਦਾ ਹਾਂ, ਜਿਸ ਨੇ ਆਪਣੇ ਸਾਰੇ ਸੇਵਕ-ਭਗਤ ਸੰਸਾਰ-ਸਮੁੰਦਰ ਤੋਂ ਸਦਾ ਹੀ ਪਾਰ ਲੰਘਾਏ ਹਨ :

ਹਉ ਅਨਦਿਨੁ ਨਾਮੁ ਲਈ ਕਰਤਾਰੇ ॥
ਜਿਨਿ ਸੇਵਕ ਭਗਤ ਸਭੇ ਨਿਸਤਾਰੇ ॥ (ਮਾਰੂ ਮ. ੪/੯੯੮)
ਗੁਰਿ ਧਾਰਿ ਕ੍ਰਿਪਾ ਹਰਿ ਨਾਮੁ ਦ੍ਰਿੜਾਇਓ
ਜਨ ਨਾਨਕ ਨਾਮੁ ਲਇਆ ॥ (ਮਾਰੂ ਮ. ੪/੯੯੫)



ਪਰ ਇਥੇ ਹੀ ਹੁਣ ਇਹ ਖਿਆਲ ਕਰ ਲੈਣ ਦੀ ਵੀ ਬਹੁਤ ਲੋੜ ਹੈ ਕਿ ਇਸ ਨਾਮ ਲੈਣ ਤੋਂ ਭਾਵ ਉਸ ਰਸਮੀ ਨਾਮ ਲੈਣ ਤੋਂ ਨਹੀਂ, ਜਿਹੜਾ ਅੱਜ ਕੱਲ੍ਹ ਬਹੁਤ ਪ੍ਰਚੱਲਤ ਹੋ ਗਿਆ ਹੈ ਤੇ ਜਿਸ ਅਨੁਸਾਰ ਲੋਕੀਂ ਕੋਈ ਨਾ ਕੋਈ ਦੇਹਧਾਰੀ ਗੁਰੂ ਲੱਭ ਕੇ ਤੇ ਉਸ ਨੂੰ ਧਾਰਨ ਕਰਕੇ, ਉਸ ਤੋਂ ਨਾਮ ਲੈਂਦੇ ਹਨ, ਜਿਸ ਵਿਚ ਉਹ ਗੁਰੂ ਨਵੇਂ ਚੇਲਿਆਂ ਨੂੰ ਪਹਿਲੀਆਂ ਤੋਂ ਵੱਖਰਾ ਲਿਜਾ ਕੇ, ਹੋਰ ਲੋਕਾਂ ਤੋਂ ਲੁਕਾ ਛੁਪਾ ਕੇ, ਕੰਨ ਵਿਚ ਜਾਂ ਕਿਧਰੇ ਹੋਰ ਥਾਂ ਕੋਈ ਨਾ ਕੋਈ ਮੰਤਰ ਜਾਂ ਗੁਰਬਾਣੀ ਵਿਚੋਂ ਹੀ ਕੋਈ ਸ਼ਬਦ ਜਾਂ ਕੋਈ ਤੁੱਕ ਦੱਸ ਦਿੰਦੇ ਹਨ ਤੇ ਉਸ ਦਾ ਵਾਰ-ਵਾਰ ਪਾਠ ਆਦਿ ਕਰੀ ਜਾਣ ਲਈ ਕਹਿ ਦਿੰਦੇ। ਇਸ ਤਰ੍ਹਾਂ ਉਹ ਇਕ ਤਰ੍ਹਾਂ ਨਾਲ ਉਸ ਵਿਅਕਤੀ ਨੂੰ ਸੰਸਾਰ-ਸਾਗਰ ਤੋਂ ਪਾਰ ਉਤਾਰ ਦੇਣ ਦੀ ਜ਼ਿੰਮੇਦਾਰੀ ਆਪਣੇ ਸਿਰ ਤੇ ਲੈਂਦੇ ਹਨ। ਪਰ ਦੂਜੇ

ਨੂੰ ਤਾਂ ਉਹੀ ਕੁਛ ਦੇ ਸਕਦਾ ਹੈ ਜਿਸ ਦੇ ਆਪਣੇ ਪੱਲੇ ਕੁਛ ਹੋਵੇ। ਸੰਸਾਰ ਸਾਗਰ ਤੋਂ ਦੂਜਿਆਂ ਨੂੰ ਪਾਰ ਵੀ ਉਹ ਲਗਾ ਸਕਦਾ ਹੈ ਜਿਹੜਾ ਆਪ ਪਾਰ ਲੱਗ ਚੁੱਕਾ ਹੋਵੇ। ਪਰ ਆਤਮਕਤਾ ਵਾਲਾ ਪਾਸਾ ਐਸਾ ਹੈ ਜਿਸ਼ ਵਿਚ ਇਹ ਪਤਾ ਲੱਗਣਾ ਬੜਾ ਔਖਾ ਅਤੇ ਇਕ ਤਰ੍ਹਾਂ ਨਾਲ ਅਸੰਭਵ ਜਿਹਾ ਹੈ ਕਿ ਨਾਮ ਦੇਣ ਵਾਲੇ ਵਿਚ ਆਤਮਕ ਪ੍ਰਾਪਤੀ ਕਿਤਨੀ ਕੁ ਹੈ ਤੇ ਉਸ ਦੇ ਪੱਲੇ ਕੀ ਕੁਝ ਹੈ। ਇਸੇ ਲਈ ਇਸ ਪਾਸੇ ਪਾਖੰਡ ਬਹੁਤ ਚੱਲ ਸਕਦਾ ਹੈ ਤੇ ਚੱਲ ਵੀ ਗਿਆ ਹੈ। ਬਹੁਤ ਸਾਰੇ ਭੱਦਰ ਪੁਰਸ਼ ਜਿੰਨ੍ਹਾਂ ਦੇ ਆਪਣੇ ਪੱਲੇ ਕੁਝ ਵੀ ਨਹੀਂ, ਉਹ ਵੀ ਆਤਮਕਤਾ ਨਾਲ ਲੋਕਾਂ ਦੀਆਂ ਝੋਲੀਆਂ ਭਰੀ ਜਾ ਰਹੇ ਹਨ ਅਤੇ ਅਜਿਹੇ ਲੋਕਾਂ ਦੀ ਗਿਣਤੀ ਵੀ ਦਿਨ-ਬ-ਦਿਨ ਵੱਧਦੀ ਹੀ ਜਾ ਰਹੀ ਹੈ।

ਗੁਰਮਤਿ ਅਨੁਸਾਰ ਨਾਮ ਲੈਣ ਤੋਂ ਭਾਵ ਇਸ ਰਸਮੀ ਨਾਮ ਲੈਣ ਤੋਂ ਨਹੀਂ ਹੈ ਨਾ ਹੀ ਸਾਡੇ ਆਤਮਕ ਗੁਰੂਆਂ ਨੇ ਕਦੀ ਕਿਸੇ ਨੂੰ ਇਕ ਦੂਜੇ ਤੋਂ ਛੁਪਾ ਕੇ ਕੋਈ ਰਸਮੀ ਨਾਮ ਦਿੱਤਾ ਤੇ ਨਾ ਹੀ ਅਜਿਹੀ ਨਾਮ ਦੇਣ ਵਾਲੀ ਕੋਈ ਰਸਮ ਪ੍ਰਚੱਲਤ ਕੀਤੀ। ਦੂਜਿਆਂ ਤੋਂ ਲੁਕਾ ਛੁਪਾ ਕੇ ਤੇ ਕੰਨ ਵਿਚ ਨਾਮ ਦੇਣ ਵਾਲੀ ਰਸਮ ਉਹਨਾਂ ਚੁਸਤ ਤੇ ਚਲਾਕ ਵਿਅਕਤੀਆਂ ਦੀ ਪ੍ਰਚੱਲਤ ਕੀਤੀ ਹੋਈ ਜਾਪਦੀ ਹੈ ਜਿਹੜੇ ਦੂਜਿਆਂ ਉੱਪਰ ਆਪਣੀ ਆਤਮਕ ਉੱਚਤਾ ਅਤੇ ਆਤਮਕ ਪ੍ਰਾਪਤੀ ਦਾ ਪ੍ਰਭਾਵ ਪਾ ਕੇ ਉਨ੍ਹਾਂ ਤੋਂ ਆਪਣਾ ਆਦਰ ਮਾਣ ਕਰਾਉਣ ਤੇ ਹੋਰ ਤਰ੍ਹਾਂ ਦੇ ਆਪਣੇ ਸੁਆਰਥ ਪੂਰੇ ਕਰਨ ਦੇ ਚਾਹਵਾਨ ਹਨ। ਗੁਰਬਾਣੀ ਵਿਚ ਵੀ ਅਜਿਹੇ ਲੋਕਾਂ ਵੱਲ, ਜਿਹੜੇ ਆਪ ਸੋਝੀ ਨਾ ਹੋਣ ਤੇ ਵੀ ਦੂਜਿਆਂ ਨੂੰ ਰਾਹ ਦੱਸੀ ਜਾ ਰਹੇ ਹਨ, ਇਸ਼ਾਰਾ ਕੀਤਾ ਗਿਆ ਹੈ ਤੇ ਕਿਹਾ ਹੈ :

ਆਪਿ ਨ ਬੂਝੈ ਲੋਕ ਬੁਝਾਵੈ ॥
ਮਨ ਕਾ ਅੰਧਾ ਅੰਧੁ ਕਮਾਵੈ ॥ (ਬਿਲਾਵਲ ਮ. ੩/੮੩੨)

ਇਸੇ ਸਿਧਾਂਤ ਨੂੰ ਗੁਰਬਾਣੀ ਵਿਚ ਹੀ ਹੋਰ ਵੀ ਵਿਸਥਾਰਿਆ ਹੈ ਤੇ ਕਿਹਾ ਹੈ :

ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥
ਆਪਿ ਮੁਸੈ ਮਤਿ ਹੋਛੀਆ
ਕਿਉ ਰਾਹੁ ਪਛਾਣੈ ॥ (ਸੂਹੀ ਮ. ੧/੭੬੭)
ਨਾਨਕ ਅੰਧਾ ਹੋਇ ਕੈ ਦਸੇ ਰਾਹੈ
ਸਭਸੁ ਮੁਹਾਏ ਸਾਥੈ ॥ (ਵਾਰ ਮਾਝ ਮ. ੧/੧੪੦)

ਭਾਵ : ਜੋ ਮਨੁੱਖ ਆਪ ਅੰਨ੍ਹਾ ਹੈ ਪਰ ਹੋਰਨਾਂ ਨੂੰ ਰਾਹ ਦੱਸਦਾ ਹੈ, ਉਹ ਸਾਰੇ ਸਾਥ ਨੂੰ ਲੁਟਾ ਦੇਂਦਾ ਹੈ। ਅੱਗੇ ਚੱਲ ਕੇ ਮੂੰਹੋਂ ਮੂੰਹ ਉਸ ਨੂੰ ਜੁੱਤੀਆਂ ਪੈਂਦੀਆਂ ਹਨ, ਤਦੋਂ ਅਜੇਹਾ ਆਗੂ ਅਸਲ ਰੂਪ ਵਿਚ ਉੱਘੜਦਾ ਹੈ।

ਉਪਰੋਕਤ ਤੁੱਕਾਂ ਦਾ ਤੱਤ ਇਹ ਹੈ ਕਿ ਜੇ ਸੋਝੀ-ਹੀਣ ਮਨੁੱਖ ਆਗੂ ਬਣ ਜਾਏ ਤਾਂ ਉਹ ਆਪ ਵੀ ਲੁੱਟਿਆ ਜਾਂਦਾ ਹੈ ਤੇ ਆਪਣੇ ਸਾਥੀਆਂ ਨੂੰ ਜਾਂ ਪਿੱਛੇ ਲੱਗਣ ਵਾਲਿਆਂ ਨੂੰ ਵੀ ਲੁਟਾ ਦਿੰਦਾ ਹੈ। ਇਸ ਸੰਬੰਧ ਵਿਚ ਹੀ ਹੇਠ ਲਿਖੀ ਤੁਕ ਵੱਲ ਧਿਆਨ ਦਿਉ :

ਗੁਰੂ ਸਦਾਏ ਅਗਿਆਨੀ ਅੰਧਾ,
ਕਿਸੁ ਓਹੁ ਮਾਰਗਿ ਪਾਏ ॥ (ਗੂਜਰੀ ਮ. ੩/੪੯੧)

ਇਸ ਤੁਕ ਵਿਚ ਇਹ ਦੱਸਿਆ ਹੈ ਕਿ ਜੇ ਗਿਆਨ ਤੋਂ ਜਾਂ ਸੋਝੀ ਤੋਂ ਹੀਣਾ ਮਨੁੱਖ ਗੁਰੂ ਵੀ ਬਣ ਬੈਠੇ, ਜਾਂ ਗੁਰੂ ਵੀ ਅਖਵਾਉਣ ਲੱਗ ਜਾਏ ਅਰਥਾਤ ਲੋਕਾਂ ਨੂੰ ਆਤਮਕਤਾ ਦਾ ਰਸਤਾ ਦੱਸਣ ਲੱਗ ਜਾਏ ਤਾਂ ਵੀ ਸਹੀ ਰਾਹ ਦਾ ਪਤਾ ਨਾ ਹੋਣ ਕਰਕੇ ਉਹ ਦੂਜਿਆਂ ਨੂੰ ਠੀਕ ਰਾਹ ਤੇ ਨਹੀਂ ਪਾ ਸਕਦਾ।

ਅੰਨ੍ਹੇ ਸੋਝੀ ਰਹਿਤ ਆਗੂਆਂ ਤੇ ਨਕਲੀ ਗੁਰੂਆਂ ਦੇ ਦਗੇ-ਫਰੇਬ ਤੋਂ ਬਚਣ ਅਤੇ ਉਨ੍ਹਾਂ ਤੋਂ ਹੁਸ਼ਿਆਰ ਤੇ ਖ਼ਬਰਦਾਰ ਰਹਿਣ ਲਈ ਹੀ ਸਾਨੂੰ ਤਾੜਨਾ ਕੀਤੀ ਹੈ, ਜਦੋਂ ਕਿਹਾ ਹੈ :

ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ ॥

ਪਥਰ ਕੀ ਬੇੜੀ ਜੇ ਚੜੈ ਭਰ ਨਾਲਿ ਬੁਡਾਵੈ ॥

(ਆਸਾ ਮ. ੧/੪੨੦)

ਇਸ ਤੁਕ ਵਿਚ ਦੱਸਿਆ ਹੈ ਕਿ ਜਿਹੜਾ ਕਿਸੇ ਐਰੇ ਗੈਰੇ ਦੀ ਚਾਕਰੀ ਕਰ ਲਵੇ, ਜਾਂ ਉਸ ਦੇ ਪਿਛੇ ਲੱਗ ਜਾਏ, ਉਹ ਵਾਹਿਗੁਰੂ ਜੀ ਦੀ ਦਰਗਾਹ ਵਿਚ ਕਿਵੇਂ ਪਹੁੰਚ ਸਕੇਂਗਾ, ਕਿਉਂਕਿ ਦਰਿਆ ਜਾਂ ਸਾਗਰ ਪਾਰ ਕਰਨ ਲਈ ਬੇੜੀ ਦੀ ਜਾਂ ਜਹਾਜ਼ ਦੀ ਯੋਗਤਾ ਵੇਖਣੀ ਪੈਂਦੀ ਹੈ। ਜਿਹੜਾ ਗ਼ਲਤੀ ਨਾਲ ਵੀ ਪੱਥਰ ਦੀ ਬੇੜੀ ਵਿਚ ਚੜ੍ਹ ਜਾਏਗਾ, ਉਹ ਆਪ ਵੀ ਡੁੱਬੇਗਾ ਅਤੇ ਨਾਲ ਦਿਆਂ ਨੂੰ ਆਪਣੇ ਨਾਲ ਹੀ ਡੁਬੋ ਦੇਵੇਗਾ। ਕਬੀਰ ਜੀ ਨੇ ਤਾਂ ਆਤਮਕ ਸੋਝੀ-ਰਹਿਤ ਗੁਰੂਆਂ ਬਾਰੇ ਇਥੋਂ ਤਕ ਵੀ ਕਹਿ ਦਿੱਤਾ ਹੈ :

ਕਬੀਰ ਮਾਇ ਮੂੰਡਉ ਤਿਹ ਗੁਰੂ ਕੀ
ਜਾ ਤੇ ਭਰਮੁ ਨ ਜਾਇ ॥ (ਸਲੋਕ ਕਬੀਰ ਜੀ/੧੩੬੯)

ਇਸ ਸਲੋਕ ਦਾ ਅਰਥ ਡਾ. ਸਾਹਿਬ ਸਿੰਘ ਡੀ. ਲਿਟ ਨੇ ਇਸ ਤਰ੍ਹਾਂ ਕੀਤਾ ਹੈ ਕਿ ਭਗਤ ਕਬੀਰ ਜੀ ਆਖਦੇ ਹਨ ਕਿ ਇਹ ਪੰਡਿਤ ਮੈਨੂੰ ਪਰਮਾਤਮਾ ਦੇ ਨਾਮ ਵਿਚ ਜੁੜਨ ਤੋਂ ਹੋੜਦਾ ਹੈ ਤੇ ਆਪਣੇ ਵੇਦ ਆਦਿਕ ਕਰਮ ਪੁਸਤਕਾਂ ਦੇ ਕਰਮ-ਕਾਂਡ ਦਾ ਢੋਲ ਵਜਾ ਕੇ ਮੇਰਾ ਗੁਰੂ ਪੁਰੋਹਤ ਬਣਨਾ ਚਾਹੁੰਦਾ ਹੈ, ਪਰ ਹੇ ਕਬੀਰ ! ਮੈਂ ਅਜੇਹੇ ਗੁਰੂ ਦੀ ਮਾਂ ਦਾ ਸਿਰ ਮੁੰਨ ਦਿਆਂ, ਇਸ ਦੇ ਰਾਹ ਤੇ ਤੁਰਿਆਂ ਸਰੀਰਕ ਮੋਹ ਦੀ ਭਟਕਣਾ ਦੂਰ ਨਹੀਂ ਹੋ ਸਕਦੀ। ਇਹ ਲੋਕ ਆਪ ਹੀ ਚੌਂਹੁਆਂ ਵੇਦਾਂ ਦੇ ਕਰਮ-ਕਾਂਡ ਵਿਚ ਪੈ ਕੇ ਦੇਹ-ਅਧਿਆਸ ਦੇ ਡੂੰਘੇ ਪਾਣੀਆਂ ਵਿਚ ਡੁੱਬੇ ਹੋਏ ਹਨ, ਜੋ ਜੋ ਬੰਦੇ ਇਹਨਾਂ ਦੇ ਪਿਛੇ ਲੱਗਦੇ ਹਨ ਉਨ੍ਹਾਂ ਨੂੰ ਭੀ ਇਨ੍ਹਾਂ ਉਸੇ ਮੋਹ ਵਿਚ ਰੋੜ੍ਹ ਦਿੱਤਾ ਹੈ।

ਗੁਰਬਾਣੀ ਵਿਚ ਨਕਲੀ ਗੁਰੂਆਂ ਨੂੰ ਕੱਚੇ ਗੁਰੂ ਵੀ ਕਿਹਾ ਹੈ ਅਤੇ ਆਤਮਕ ਉੱਨਤੀ ਤੇ ਮੁਕਤੀ ਦੇ ਅਭਿਲਾਖੀਆਂ ਨੂੰ ਉਨ੍ਹਾਂ ਦੀ

ਆਯੋਗਤਾ ਤੇ ਅਸਮਰਥਤਾ ਤੋਂ ਜਾਣੂ ਕਰਾਉਂਦਿਆਂ ਕਿਹਾ ਹੈ :

ਕੇਤੇ ਗੁਰ ਚੇਲੇ ਫੁਨਿ ਹੂਆ ॥
ਕਾਚੇ ਗੁਰ ਤੇ ਮੁਕਤਿ ਨ ਹੂਆ ॥

(ਦੱਖਣੀ ਓਅੰਕਾਰ ਮ. ੧/੯੩੨)

ਅੱਜ ਦੀ ਜਨਤਾ ਆਤਮਕ ਗੁਰੂਆਂ ਦੀ ਭਾਲ ਵਿਚ ਪਾਗਲ ਹੋਈ ਫਿਰਦੀ ਹੈ ਤੇ ਇਸੇ ਲਈ ਲੋਕ ਸੌਖਿਆਂ ਹੀ ਧੋਖੇ ਤੇ ਫਰੇਬ ਦੇ ਜਾਲ ਵਿਚ ਫਸਦੇ ਜਾ ਰਹੇ ਹਨ। ਪਰ ਗੁਰਬਾਣੀ ਨੂੰ ਘੋਖਿਆਂ ਤਾਂ ਇਹ ਪਤਾ ਲੱਗਦਾ ਹੈ ਕਿ ਜਿਥੇ ਇਕ ਪਾਸੇ ਆਤਮਕ ਗੁਰੂ ਦੀ ਲੋੜ ਤੇ ਜ਼ੋਰ ਦਿੱਤਾ ਹੈ ਤੇ ਕਿਹਾ ਹੈ :

ਬਿਨੁ ਸਤਿਗੁਰ ਸਭੁ ਜਗੁ ਬਉਰਾਨਾ ॥ (ਸੋਰਠਿ ਮ ੩/੬੦੪)
ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜ਼ਾਰ ॥
ਏਤੇ ਚਾਨਣ ਹੋਦਿਆ ਗੁਰ ਬਿਨੁ ਘੋਰ ਅੰਧਾਰ ॥

(ਵਾਰ ਆਸਾ ਮ. ੧/੪੬੩)

ਉੱਥੇ ਹੀ ਮਨੁੱਖਤਾ ਨੂੰ ਇਹ ਵੀ ਦੱਸਿਆ ਹੈ :



ਜਿਸੁ ਪੂਰਬਿ ਹੋਵੈ ਲਿਖਿਆ
ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥ (ਸੋਰਠਿ ਵਾਰ ਮ. ੪/੬੪੯)
ਜਿਨ ਕਉ ਕਿਰਪਾ ਧਾਰੀਅਨੁ
ਤਿਨ੍ਹਾ ਸਤਿਗੁਰੁ ਮਿਲਿਆ ਆਇ ॥ (ਸਲੋਕ ਮ. ੩/੧੪੧੪)
ਜਿਨ ਕਉ ਪੂਰਬਿ ਲਿਖਿਆ
ਤਨ ਸਤਿਗੁਰੁ ਮਿਲਿਆ ਆਇ ॥ (ਸਲੋਕ ਮ. ੩/੧੪੧੫)

ਜਿਸ ਦੇ ਪੂਰਬਲੇ ਭਾਗ ਚੰਗੇ ਹੋਣ ਜਾਂ ਜਿਸ ਤੇ ਪਰਮਾਤਮਾ ਮਿਹਰ ਕਰੇ, ਸੋਝੀ ਵਾਲਾ ਗੁਰੂ ਉਸ ਨੂੰ ਆਪ ਹੀ ਆ ਮਿਲਦਾ ਹੈ। ਸੋ ਗੁਰਮਤਿ ਅਨੁਸਾਰ ਗੁਰੂ ਦੀ ਭਾਲ ਵਿਚ ਦੌੜਦੇ ਫਿਰਨ ਦੀ ਲੋੜ ਨਹੀਂ।

ਹਾਂ, ਇਥੇ ਇਹ ਵਿਚਾਰਨਾ ਯੋਗ ਰਹੇਗਾ ਕਿ ਗੁਰਮਤਿ ਅਨੁਸਾਰ

ਨਾਮ ਲੈਣ ਤੋਂ ਭਾਵ ਕੀ ਹੈ। ਇਸ ਸੰਬੰਧ ਵਿਚ ਹੇਠ ਲਿਖੀਆਂ ਤੁਕਾਂ ਵੱਲ ਧਿਆਨ ਦਿਉ :

ਹਉ ਅਨਦਿਨੁ ਨਾਮੁ ਲਈ ਕਰਤਾਰੇ ॥
ਜਿਨਿ ਸੇਵਕ ਭਗਤ ਸਭੇ ਨਿਸਤਾਰੇ ॥ (ਮਾਰੂ ਮ. ੪/੯੯੮)

ਇਸ ਤੁਕ ਵਿਚ ਗੁਰੂ ਸਾਹਿਬ ਜੀ ਨੇ ਆਪਣੀ ਨਾਮ ਲੈਣ ਦੀ ਵਿਧੀ ਬਾਰੇ ਦੱਸਿਆ ਹੈ ਤੇ ਬੜਾ ਸਪੱਸ਼ਟ ਕਰ ਕੇ ਕਿਹਾ ਹੈ ਕਿ ਅਸੀਂ ਤਾਂ ਦਿਨ ਵੀ ਰਾਤ ਵੀ ਅਰਥਾਤ ਹਰ ਸਮੇਂ ਹੀ, ਵਾਹਿਗੁਰੂ ਜੀ ਦਾ ਨਾਮ ਲੈਂਦੇ ਹਾਂ ਤੇ ਲਈ ਜਾਂਦੇ ਹਾਂ। ਪਰ ਗੁਰੂ ਸਾਹਿਬ ਜੀ ਨਿਰਾ ਆਪ ਹੀ ਹਰ ਸਮੇਂ ਪਰਮਾਤਮਾ ਦਾ ਨਾਮ ਨਹੀਂ ਸਨ ਲੈਂਦੇ ਸਗੋਂ ਉਨ੍ਹਾਂ ਨੇ ਹੋਰਨਾਂ ਨੂੰ ਵੀ ਵਾਹਿਗੁਰੂ ਜੀ ਦਾ ਨਾਮ ਨਿਤ-ਨਿਤ ਤੇ ਸਦਾ-ਸਦਾ ਲੈਣ ਦੀ ਪ੍ਰੇਰਨਾ ਕੀਤੀ ਅਤੇ ਜਿਹੜੇ ਇਸ ਤਰ੍ਹਾਂ ਹਰ ਸਮੇਂ ਪਰਮਾਤਮਾ ਦਾ ਨਾਮ ਨਹੀਂ ਸਨ ਲੈਂਦੇ ਉਨ੍ਹਾਂ ਨੂੰ ਇਥੋਂ ਤੱਕ ਵੀ ਕਿਹਾ ਹੈ :

ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥ ਰਹਾਉ ॥
(ਰਾਮਕਲੀ ਨਾਮਦੇਵ ਜੀ/੯੭੩)



ਹੇਠ ਲਿਖੀਆਂ ਤੁਕਾਂ ਵਿਚ ਪਰਮਾਤਮਾ ਦਾ ਨਾਮ ਦਿਨ-ਰਾਤ ਤੇ ਸਦਾ-ਸਦਾ ਲੈਣ ਦੀ ਸਾਨੂੰ ਪ੍ਰੇਰਨਾ ਕੀਤੀ ਹੈ ਤੇ ਕਿਹਾ ਹੈ :

ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ,
ਨਾਮ ਗੋਬਿੰਦ ਕਾ ਸਦਾ ਲੀਜੈ ॥ (ਧਨਾਸਰੀ ਮ. ੫/੬੮੩)
ਅਹਿਨਿਸਿ ਨਾਮੁ ਤਿਸੈ ਕਾ ਲੀਜੈ,
ਹਰਿ ਊਤਮੁ ਪੁਰਖੁ ਪਰਧਾਨੁ ਜੀਉ ॥ (ਆਸਾ ਮ. ੧/੪੨੮)

ਗੁਰਬਾਣੀ ਵਿਚੋਂ ਹੀ ਇਹ ਵੀ ਪਤਾ ਲੱਗਦਾ ਹੈ ਕਿ ਜਿਹੜੇ ਭਾਗਵਾਨ ਅੱਠੇ ਪਹਿਰ ਜਾਂ ਹਰ ਸਮੇਂ ਪਰਮਾਤਮਾ ਦਾ ਨਾਮ ਲੈਂਦੇ ਹਨ, ਉਨ੍ਹਾਂ ਦੀ ਗੁਰਬਾਣੀ ਵਿਚ ਉਪਮਾ ਵੀ ਬਹੁਤ ਕੀਤੀ ਹੈ ਤੇ ਹਰ

ਸਮੇਂ ਪਰਮਾਤਮਾ ਦਾ ਨਾਮ ਲਈ ਜਾਣ ਦੇ ਲਾਭ ਵੀ ਦੱਸੇ ਹਨ।
ਜਦੋਂ ਕਿਹਾ ਹੈ :

ਕਰਿ ਕਿਰਪਾ ਜਾ ਕਉ ਮਤਿ ਦੇਇ ॥
ਆਠ ਪਹਰ ਪ੍ਰਭ ਕਾ ਨਾਉ ਲੇਇ ॥ (ਗੌਂਡ ਮ. ੫/੮੬੫)

ਮੇਰੇ ਮਨ ਨਾਮੁ ਨਿਤ ਨਿਤ ਲੇਹ ॥
ਜਲਤ ਨਾਹੀ ਅਗਨਿ ਸਾਗਰ
ਸੂਖੁ ਮਨਿ ਤਨਿ ਦੇਹ ॥ (ਮਾਰੂ ਮ. ੫/੧੦੦੬)

ਉਪਰੋਕਤ ਵਿਚਾਰ ਤੋਂ ਇਹ ਬਹੁਤ ਸਪੱਸ਼ਟ ਹੋ ਜਾਂਦਾ ਹੈ ਕਿ ਪਰਮਾਤਮਾ ਦਾ ਨਾਮ ਲੈਣਾ ਤੇ ਲਈ ਜਾਣਾ ਤਾਂ ਗੁਰਮਤਿ ਦੇ ਆਸ਼ੇ ਅਨੁਸਾਰ ਹੈ, ਪਰ ਉਸ ਦਾ ਨਾਮ ਨਾ ਲੈਣਾ, ਗੁਰਮਤਿ ਦੇ ਆਸ਼ੇ ਦੇ ਵਿਰੁੱਧ ਹੈ। ਪਰ ਇਥੇ ਇਹ ਖਿਆਲ ਵੀ ਆ ਜਾਂਦਾ ਹੈ ਕਿ ਵਾਹਿਗੁਰੂ ਜੀ ਦਾ ਨਾਮ ਲੈਣਾ ਤੇ ਵਧੇਰੇ ਤੋਂ ਵਧੇਰੇ ਨਾਮ ਲਈ ਜਾਣ, ਦਾ ਮੰਤਵ ਕੀ ਹੈ, ਇਸ ਦੇ ਲਾਭ ਕੀ ਹਨ ? ਤੇ ਜੇ ਉਸ ਦੇ ਨਾਮ ਲੈਣ ਦੀ ਕੋਈ ਵਿਧੀ ਵੀ ਹੈ ਤਾਂ ਉਹ ਕੀ ਹੈ ? ਨਾਮ ਕਿਵੇਂ ਤੇ ਕਿਹੜਾ ਲਿਆ ਜਾਵੇ ਤਾਂ ਜੋ ਨਾਮ ਲੈਣ ਦਾ ਲਾਭ ਵੱਧ ਤੋਂ ਵੱਧ ਹੋ ਸਕੇ ? ਇਨ੍ਹਾਂ ਸਵਾਲਾਂ ਦਾ ਉੱਤਰ ਵੀ ਅਸੀਂ ਗੁਰਬਾਣੀ ਵਿਚੋਂ ਹੀ ਲੱਭਣ ਦਾ ਯਤਨ ਕਰਨਾ ਹੈ।



ਇਥੇ ਹੀ ਅਸੀਂ ਆਪਣੇ ਅੰਦਰ ਦੀ ਜਾਂ ਆਪਣੇ ਮਨ ਦੀ ਦੁਨੀਆ ਬਾਰੇ ਵੀ ਜ਼ਰਾ ਵਿਚਾਰ ਕਰੀਏ ਤੇ ਦੇਖੀਏ ਕਿ ਇਸ ਵਿਚ ਸਾਡੀ ਮੁੱਖ ਵਿਚਾਰ ਨਾਲ ਸੰਬੰਧਤ ਕੀ ਕੁਛ ਹੈ। ਵੈਸੇ ਤਾਂ ਉਸ ਅਗਮੀ ਕਰਤੇ ਪੁਰਖ ਨੇ ਆਪਣੀ ਅਗਮੀ ਕਲਾ ਦੁਆਰਾ ਸਾਡੇ ਮਨ ਦੀ ਤੇ ਸਰੀਰ ਦੀ ਬਣਤਰ ਐਸੀ ਨਿਰਾਲੀ ਤੇ ਅਜਿਹੇ ਢਬ ਦੀ ਬਣਾਈ ਹੈ ਤੇ ਫੇਰ ਉਨ੍ਹਾਂ ਦੀ ਸਰਸਪਰ ਐਸੀ ਗੰਢ ਪਾ ਦਿੱਤੀ ਹੈ ਕਿ ਜਿੰਨਾ ਵੀ ਇਸ ਨੂੰ ਵਿਚਾਰੀਏ ਤੇ ਇਸ ਵਿਚ ਡੂੰਘੇ ਜਾਣ ਦਾ ਯਤਨ ਕਰੀਏ ਉੱਨਾ

ਹੀ ਇਸ ਦਾ ਫੈਲਾਓ ਵਧਦਾ ਹੈ ਤੇ ਉੱਨੀ ਹੀ ਵਿਚਾਰਨ ਵਾਲੇ ਦੀ ਅਸਚਰਜਤਾ ਵੀ ਵਧਦੀ ਹੈ। ਪਰ ਫਿਰ ਵੀ ਅਸੀਂ ਇਸ ਨੂੰ ਥੋੜ੍ਹਾ ਜਿਹਾ ਵਿਚਾਰਨ ਦਾ ਯਤਨ ਕਰਨਾ ਹੈ ਤੇ ਜਿੰਨਾ ਵੀ ਹੋ ਸਕੇ ਗੁਰਬਾਂਣੀ ਦੇ ਆਧਾਰ ਤੇ ਹੀ ਵਿਚਾਰਨਾ ਹੈ।

ਇਸ ਪਾਸੇ ਧਿਆਨ ਦਿੱਤਿਆਂ ਪਹਿਲਾਂ ਤਾਂ ਸਾਨੂੰ ਇਹ ਪਤਾ ਲੱਗਦਾ ਹੈ ਕਿ ਉਸ ਅਗਮੀ ਅਕਾਲ ਪੁਰਖ ਕਰਤੇ ਦੀ ਬਣਾਈ ਹੋਈ ਬਣਤਰ ਅਨੁਸਾਰ ਮਨੁੱਖੀ ਸਰੀਰ ਦੇ ਦਸਾਂ ਦਰਵਾਜ਼ਿਆਂ ਵਿਚੋਂ ਨੌਂ ਦਰਵਾਜ਼ੇ (ਦੋ ਅੱਖਾਂ, ਦੋ ਕੰਨ, ਦੋ ਨਾਸਕਾ, ਮੂੰਹ, ਗੁਦਾ ਤੇ ਲਿੰਗ) ਤਾਂ ਸਾਰੇ ਦੇ ਸਾਰੇ ਹੀ ਸਰੀਰ ਵਿਚ ਬਾਹਰਵਾਰ ਰੱਖੇ ਹਨ ਤੇ ਸਾਰੇ ਹੀ ਸਾਡੇ ਸਰੀਰ ਤੋਂ ਬਾਹਰ ਮਾਇਆ ਦੇ ਪਸਾਰੇ ਵੱਲ ਨੂੰ ਖੁੱਲ੍ਹਦੇ ਹਨ ਤੇ ਸਾਡੇ ਸਾਰਿਆਂ ਲਈ ਪਰਗਟ ਹਨ। ਪਰ ਇਕ ਦਸਵਾਂ ਦੁਆਰ ਸਰੀਰ ਦੇ ਅੰਦਰ ਹੀ ਮਨੁੱਖੀ ਦ੍ਰਿਸ਼ਟੀ ਤੋਂ ਓਹਲੇ ਰੱਖ ਦਿੱਤਾ ਹੈ, ਜਿਹੜਾ ਅੰਦਰ ਵੱਲ ਖੁੱਲ੍ਹਦਾ ਹੈ, ਜਿਥੇ, ਸਾਡੇ ਅੰਦਰ ਹੀ, ਪਰਮਾਤਮਾ ਜੀ ਦਾ ਵਾਸਾ ਹੈ। ਸਾਧਾਰਨ ਤੌਰ ਤੇ ਮਨੁੱਖਤਾ ਨੂੰ ਬਾਹਰ ਖੁੱਲ੍ਹਣ ਵਾਲੇ ਨੌ ਦਰਵਾਜ਼ਿਆਂ ਦੀ ਲਖਤਾ ਤਾਂ ਹੁੰਦੀ ਹੈ, ਪਰ ਦਸਵੇਂ ਦੁਆਰ ਦਾ ਪਤਾ ਨਹੀਂ ਲੱਗਦਾ। ਇਸ ਤਰ੍ਹਾਂ ਇਹ ਨੌ ਦਰਵਾਜ਼ੇ ਤਾਂ ਸਾਡੇ ਲਈ ਪ੍ਰਗਟ ਹਨ, ਪਰ ਦਸਵਾਂ ਦੁਆਰ ਸਾਡੇ ਲਈ ਗੁਪਤ ਹੈ। ਇਸੇ ਲਈ ਕਿਹਾ ਹੈ :

ਵਜਾਇਆ ਵਾਜਾ ਪਉਣ ਨਉ ਦੁਆਰੇ
ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥

(ਰਾਮਕਲੀ ਮ. ੩/ਆਨੰਦ ੯੨੨)

ਨਉ ਦਰਵਾਜੇ ਕਾਇਆ ਕੋਟੁ ਹੈ, ਦਸਵੈ ਗੁਪਤੁ ਰਖੀਜੈ ॥

(ਰਾਮਕਲੀ ਕੀ ਵਾਰ ਮ. ੩/੯੫੪)

ਦੇਹੀ ਨਗਰੀ ਨਉ ਦਰਵਾਜੇ,

ਸੋ ਦਸਵਾ ਗੁਪਤੁ ਰਹਾਤਾ ਹੇ ॥ (ਮਾਰੂ ਮ. ੧/੧੦੩੧)

ਪਰ ਜਦੋਂ ਅਸੀਂ ਬਾਹਰ ਦੀ ਦੁਨੀਆ ਵੱਲ ਨਜ਼ਰ ਮਾਰਦੇ ਹਾਂ ਤਾਂ ਦੁਨੀਆ ਦੇ ਸਾਰੇ ਦੇ ਸਾਰੇ ਦਰਵਾਜ਼ੇ ਕਿਸੇ ਨਾ ਕਿਸੇ ਘਰ (ਹਵੇਲੀ ਜਾਂ ਬੰਗਲਾ) ਵਿਚ ਹੀ ਖੁਲ੍ਹਦੇ ਹਨ ਅਤੇ ਅਸੀਂ ਉਨ੍ਹਾਂ ਦਰਵਾਜ਼ਿਆਂ ਵਿਚੋਂ ਲੰਘ ਕੇ ਹੀ ਉਸ ਘਰ ਜਾਂ ਬੰਗਲੇ ਆਦਿ ਵਿਚ ਪਹੁੰਚਦੇ ਹਾਂ। ਇਸੇ ਭਾਵ ਵਿਚ ਹੀ 'ਦਰ' ਤੇ 'ਘਰ' ਸ਼ਬਦ ਬਹੁਤ ਵਾਰ ਗੁਰਬਾਣੀ ਵਿਚ ਵਰਤੇ ਹਨ। ਇਸੇ ਲਈ ਜਿਧਰ ਨੂੰ ਇਹ ਸਰੀਰਕ ਦਰਵਾਜ਼ੇ ਖੁੱਲ੍ਹਦੇ ਹਨ ਤੇ ਜਿਥੇ ਇਨ੍ਹਾਂ ਦਰਵਾਜ਼ਿਆਂ ਵਿਚੋਂ ਲੰਘ ਕੇ ਮਨ ਬਿਰਤੀ ਪਹੁੰਚਦੀ ਹੈ, ਉਸ ਨੂੰ ਉਸ ਦਰਵਾਜ਼ੇ ਦਾ ਘਰ ਕਹਿ ਦਿੱਤਾ ਹੈ। ਸਰੀਰ ਦੇ ਨੌਂ ਦਰਵਾਜ਼ੇ ਤਾਂ ਸਰੀਰ ਤੋਂ ਬਾਹਰ ਨੂੰ ਆਕਾਰ ਜਾਂ ਮਾਇਆ ਦੇ ਪਸਾਰੇ ਵਿਚ ਖੁੱਲ੍ਹਦੇ ਹਨ। ਇਸੇ ਲਈ ਗੁਰਬਾਣੀ ਵਿਚ ਬਾਹਰ ਮਾਇਆ ਦੇ ਸਾਰੇ ਪਸਾਰੇ ਨੂੰ ਸਮੁੱਚੇ 'ਨਉ ਘਰ' ਹੀ ਕਹਿ ਦਿੱਤਾ ਹੈ ਤੇ ਦੱਸਿਆ ਹੈ :



ਨਉ ਘਰ ਦੇਖਿ ਜੁ ਕਾਮਨਿ ਭੂਲੀ,
ਬਸਤੁ ਅਨੂਪ ਨ ਪਾਈ ॥ (ਗਉੜੀ ਕਬੀਰ ਜੀ/੩੩੯)

ਜਿਹੜੀ ਕਾਮਣ (ਜਾਂ ਜੁਗਿਆਸੂ ਇਸਤਰੀ) ਸਰੀਰ ਦੇ ਨੌਂ ਦਰਵਾਜ਼ਿਆਂ ਰਾਹੀਂ ਮਾਇਆ ਦੇ ਪਸਾਰੇ ਜਾਂ ਦ੍ਰਿਸ਼ਟਮਾਨ ਦੀ ਝਲਕ ਵਿਚ ਹੀ ਭੁੱਲੀ ਰਹਿੰਦੀ ਹੈ, ਤੇ ਮਨ-ਬਿਰਤੀ ਨੂੰ ਉਧਰੋਂ ਹਟਾ ਕੇ ਦਸਵੇਂ ਘਰ ਵਿਚ ਨਹੀਂ ਲੈ ਜਾਂਦੀ, ਉਸ ਨੂੰ ਅਨੂਪ ਵਸਤੂ (ਜਾਂ ਜੋਤ ਸਰੂਪ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ (ਜਾਂ ਉਸ ਦੇ ਦਰਸ਼ਨ ਨਹੀਂ ਹੋ ਸਕਦੇ)।

ਜਿਵੇਂ ਨੌਂ ਦਰਵਾਜ਼ੇ ਮਾਇਆ ਦੇ ਪਸਾਰੇ ਵਿਚ ਖੁੱਲ੍ਹਣ ਕਰਕੇ ਮਾਇਆ ਦੇ ਪਸਾਰੇ ਨੂੰ ਸਮੁੱਚਾ 'ਨੌਂ ਘਰ' ਹੀ ਕਹਿ ਦਿੱਤਾ ਹੈ, ਉਵੇਂ ਹੀ ਦਸਵਾਂ ਦੁਆਰ ਸਾਡੇ ਅੰਦਰ ਹੀ ਵਾਹਿਗੁਰੂ ਜੀ ਦੇ

ਨਿਵਾਸ-ਸਥਾਨ ਵਿਚ ਖੁੱਲ੍ਹਣ ਕਰਕੇ ਸਾਡੇ ਅਗਮੀ ਨਾਮੀ ਦੇ ਉਸ ਗੁਪਤ ਨਿਵਾਸ-ਸਥਾਨ ਨੂੰ ਗੁਰਬਾਣੀ ਵਿਚ 'ਦਸਵਾਂ ਘਰ' ਕਹਿ ਦਿੱਤਾ ਹੈ। ਫੇਰ ਇਸ ਅਸਥਾਨ ਵਿਚ ਵਾਹਿਗੁਰੂ ਜੀ ਦਾ ਵਾਸਾ ਹੋਣ ਕਰਕੇ ਹੀ ਹੇਠ ਲਿਖੀਆਂ ਤੁਕਾਂ ਵਿਚ, ਇਸ ਨੂੰ 'ਨਿਜ ਘਰ' ਤੇ ਮਹਲ ਘਰ' ਵੀ ਕਿਹਾ ਹੈ। ਇਨ੍ਹਾਂ ਵਿਚੋਂ ਕਈਆਂ ਤੁਕਾਂ ਵਿਚ ਨਿਰਾ 'ਦਸਵੈ' ਕਹਿ ਕੇ ਹੀ ਇਸ਼ਾਰਾ ਕਰ ਦਿੱਤਾ ਹੈ, ਪਰ ਇਨ੍ਹਾਂ ਵਿਚ 'ਦਸਵੈ' ਦਾ ਭਾਵ ਹੈ 'ਦਸਵੇਂ ਘਰ ਵਿਚ'। ਇਨ੍ਹਾਂ ਤੁਕਾਂ ਵਿਚ ਦਸਿਆ ਹੈ ਕਿ ਵਾਹਿਗੁਰੂ ਜੀ ਦਾ ਵਾਸਾ ਇਸ ਦਸਵੇਂ ਘਰ ਵਿਚ ਹੈ (ਮਾਇਆ ਦੇ ਪਸਾਰੇ ਵਿਚ ਜਾਂ ਨਉ ਘਰਾਂ ਵਿਚ ਨਹੀਂ) :

ਨਉ ਘਰ ਥਾਪੇ ਥਾਪਣਹਾਰੈ ॥
ਦਸਵੈ ਵਾਸਾ ਅਲਖ ਅਪਾਰੇ (ਮਾਰੂ ਮ. ੧/੧੦੩੬)

ਨਉ ਘਰ ਥਾਪੇ ਹੁਕਮਿ ਰਜਾਈ ॥ ਦਸਵੈ ਪੁਰਖੁ ਅਲੇਖੁ ਅਪਾਰੀ
ਆਪੇ ਅਲਖੁ ਲਖਾਇਦਾ ॥ (ਮਾਰੂ ਮ. ੧/੧੦੩੩)



ਦੇਹੀ ਨਗਰੀ ਨਉ ਦਰਵਾਜ਼ੇ ॥ ਸਿਰਿ ਸਿਰਿ ਕਰਣੈ ਹਾਰੈ ਸਾਚੇ ॥
ਦਸਵੈ ਪੁਰਖੁ ਅਤੀਤੁ ਨਿਰਾਲਾ
ਆਪੇ ਅਲਖੁ ਲਖਾਇਆ ॥ (ਮਾਰੂ ਮ. ੧/੧੦੩੯)

ਨਵ ਘਰ ਥਾਪਿ ਮਹਲ ਘਰੁ ਊਚਉ
ਨਿਜ ਘਰ ਵਾਸ ਮੁਰਾਰੇ ॥ (ਤੁਖਾਰੀ ਛੰਤ ਮ. ੧/੧੧੦੫)

ਵਾਹਿਗੁਰੂ ਜੀ ਦਾ ਨਿਵਾਸ-ਸਥਾਨ ਸਾਡੇ ਅੰਦਰ ਹੋਣ ਕਰਕੇ ਹੀ ਮਨੁੱਖੀ ਸਰੀਰ ਨੂੰ ਵੀ 'ਹਰਿਮੰਦਰੁ', ਜਾਂ 'ਹਰਿ ਕਾ ਮੰਦਰੁ' (ਹਰੀ ਦਾ ਘਰ ਜਾਂ ਹਰੀ ਦੇ ਰਹਿਣ ਦੀ ਥਾਂ) ਆਦਿ ਕਹਿ ਦਿੱਤਾ ਹੈ ਤੇ ਸਾਨੂੰ ਦੱਸਿਆ ਹੈ :

ਹਰਿ ਮੰਦਰੁ ਇਹੁ ਸਰੀਰੁ ਹੈ
ਗਿਆਨ ਰਤਨਿ ਪਰਗਟੁ ਹੋਇ ॥ (ਪ੍ਰਭਾਤੀ ਮ. ੩/੧੦੪੩)

ਹਰਿ ਕਾ ਮੰਦਰੁ ਸ੍ਰੀਰ ਅਤਿ ਸੋਹਣਾ,

ਹਰਿ ਹਰਿ ਨਾਮੁ ਦ੍ਰਿੜੁ ॥

(ਰਾਮਕਲੀ ਕੀ ਵਾਰ ਮ. ੩/੯੫੨)

ਸਾਡੇ ਅੰਦਰ ਦੇ ਪਰਮਾਤਮਾ ਦੇ ਗੁਪਤ ਨਿਵਾਸ-ਅਸਥਾਨ ਨੂੰ ਗੁਰਬਾਣੀ ਵਿਚ ਜਿਥੇ 'ਹਰਿ-ਮੰਦਰੁ', 'ਹਰਿ ਕਾ ਮੰਦਰੁ', 'ਨਿਜ ਘਰ', 'ਆਪਣਾ ਘਰ', 'ਮਹਲ ਘਰੁ', ਆਦਿ ਕਿਹਾ ਹੈ, ਉਥੇ ਹੀ ਇਸ ਦੇ ਲਈ 'ਹਰਿ ਕਾ ਮਹਲ', 'ਸਚੁ ਮਹਲੁ', 'ਸੁਖ ਮਹਲ', 'ਨਿਜ ਮਹਲੁ', 'ਪਿਰ ਕਾ ਮਹਲ', (ਜੁਗਿਆਸੂ ਇਸਤਰੀ ਦਾ) 'ਸਹੁਰਾ ਘਰ', 'ਸਬਦਿ ਘਰੁ', 'ਸਸਿ ਘਰੁ' 'ਸਚੁ ਘਰੁ', 'ਇਕਤੁ ਘਰ', 'ਵਰੁ ਘਰ', 'ਸਿਵ ਘਰ' 'ਨਿਹਚਲ ਘਰ' ਤੇ 'ਨਿਰਭਉ ਕਾ ਘਰ' ਆਦਿ ਬਹੁਤ ਨਾਮ ਵਰਤੇ ਹਨ। ਇਸ ਨੂੰ ਜਿਵੇਂ 'ਨਿਜ ਘਰੁ' ਕਿਹਾ ਹੈ, ਉਵੇਂ ਹੀ ਇਸ ਨੂੰ 'ਨਿਜ ਥਾਵ', 'ਨਿਜ ਥਾਉਂ', 'ਸੱਚ ਥਾਨ' ਤੇ 'ਸੁ ਥਾਨ', ਆਦਿ ਵੀ ਕਹਿ ਦਿੱਤਾ ਹੈ। ਪਰ ਬਹੁਤ ਵਾਰ ਇਸੇ ਦਸਵੇਂ ਘਰ ਨੂੰ ਸੰਖੇਪਤਾ ਕਾਰਨ ਨਿਰਾ 'ਘਰ', 'ਗ੍ਰਿਹੁ', 'ਮਹਲ', ਜਾਂ 'ਮੰਦਰ' ਆਦਿ ਵੀ ਕਹਿ ਦਿੱਤਾ ਹੈ। ਪਰ ਭਾਵ ਦਸਵੇਂ ਘਰ ਤੋਂ ਤੇ ਹਰੀ ਦੇ ਮਹਲ ਤੋਂ ਹੀ ਹੈ। ਇਸੇ ਤਰ੍ਹਾਂ ਦਸਵੇਂ ਦੁਆਰ ਨੂੰ ਵੀ, ਜਿਸ ਵਿਚੋਂ ਲੰਘ ਕੇ ਮਨੁੱਖ ਦੀ ਮਨ-ਬਿਰਤੀ ਦਸਵੇਂ ਘਰ ਜਾਂ ਜੋਤ ਸਰੂਪੀ ਪਰਮਾਤਮਾ ਦੇ ਮਨੁੱਖ ਦੇ ਅੰਦਰਲੇ ਗੁਪਤ ਨਿਵਾਸ ਅਸਥਾਨ ਵਿਚ ਪਹੁੰਚਦੀ ਹੈ, ਅਤੇ ਜਿਥੇ ਮਨੁੱਖੀ ਆਤਮਾਂ ਨੂੰ ਜਾਗਤ ਜੋਤ ਪਰਮਾਤਮਾ ਦੇ ਜੋਤ ਰੂਪ ਵਿਚ ਦਰਸ਼ਨ ਹੁੰਦੇ ਹਨ, 'ਹਰੀ ਦੁਆਰ', 'ਹਰਿ ਕਾ ਦੁਆਰ', 'ਗੁਰਦੁਆਰ', 'ਗੁਰਦੁਆਰਾ', 'ਸੱਚ ਦਰ' 'ਮੋਖ ਦੁਆਰ', ਤੇ 'ਮੁਕਤ ਦੁਆਰ' ਆਦਿ ਬਹੁਤ ਨਾਮ ਦਿੱਤੇ ਹਨ। ਪਰ ਬਹੁਤ ਵਾਰ ਸੰਖੇਪਤਾ ਕਾਰਨ ਇਸ ਨੂੰ ਨਿਰਾ 'ਦਰ', 'ਦੁਆਰ', 'ਸੁ ਦਰ', ਆਦਿ ਹੀ ਕਹਿ ਦਿੱਤਾ ਹੈ, ਪਰ ਭਾਵ ਇਸਦਾ ਵੀ ਦਸਵੇਂ ਦੁਆਰ ਤੋਂ ਹੀ ਹੈ। ਇਸ ਪੱਖ ਉਤੇ ਵਿਚਾਰ ਦੀ ਵਿਸਥਾਰ

ਸਹਿਤ ਵਿਆਖਿਆ ਗੁਰਬਾਣੀ ਦੇ ਆਧਾਰ ਤੇ ਹੀ ਅੱਗੇ ਆਵੇਗੀ ਤੇ ਉਸ ਵਿਚਾਰ ਵਿਚ ਇਹ ਵੀ ਆਵੇਗਾ ਕਿ ਇਸ ਗੁਪਤ ਦੁਆਰੇ ਨੂੰ 'ਗੁਰਦੁਆਰ' ਤੇ 'ਮੁਕਤਿ ਦੁਆਰ' ਆਦਿ ਕਿਉਂ ਕਿਹਾ ਹੈ ਤੇ ਇਸ ਅਗਮੀ 'ਘਰ' ਜਾਂ 'ਮਹਲ' ਨੂੰ 'ਇਕਤ ਘਰ', 'ਪਿਰ ਘਰ', 'ਵਰੁ ਘਰ', 'ਨਿਹਚਲ ਘਰੁ' ਤੇ 'ਸ਼ਿਵ ਘਰ', ਜਾਂ 'ਸਚ ਮਹਲ' ਤੇ 'ਸੁਖ ਮਹਲ' ਆਦਿ ਕਿਉਂ ਕਿਹਾ ਹੈ। ਹਾਂ ਏਥੇ ਨਮੂਨੇ ਵਜੋਂ ਥੋੜ੍ਹੀਆਂ ਜਿਹੀਆਂ ਤੁਕਾਂ ਦਿੱਤੀਆਂ ਜਾਂਦੀਆਂ ਹਨ ਜਿਨ੍ਹਾਂ ਵਿਚ 'ਮਹਲ' ਤੇ 'ਘਰ' ਸਾਡੇ ਅੰਦਰ ਦੇ ਗੁਪਤ ਤੇ ਅਗਮੀ ਮਹਲ ਲਈ ਹੀ ਵਰਤੇ ਹਨ। ਸੋ ਇਨ੍ਹਾਂ ਤੁਕਾਂ ਨੂੰ ਚੰਗੀ ਤਰ੍ਹਾਂ ਵਿਚਾਰੋ :

ਵਿਣੁ ਭਗਤੀ ਘਰਿ ਵਾਸੁ ਨ ਹੋਵੀ,
ਸਣਿਅਹੁ ਲੋਕ ਸਬਾਏ ॥ (ਧਨਾਸਰੀ ਛੰਤ ਮ. ੧/੬੮੯)
ਸਬਦੁ ਖੋਜਿ ਇਹੁ ਘਰੁ ਲਹੈ
ਨਾਨਕ ਤਾ ਕਾ ਦਾਸੁ ॥ (ਵਾਰ ਮਲਾਰ ਮ. ੧/੧੨੯੧)
ਗੁਰ ਸਬਦੁ ਨ ਮਾਨੈ ਫਾਹੀ ਫਾਥੀ,
ਸਾਧਨ ਮਹਲੁ ਨ ਪਾਏ ॥ (ਧਨਾਸਰੀ ਛੰਤ ਮ. ੧/੬੮੯)
ਪੂਰੇ ਗੁਰ ਤੇ ਮਹਲੁ ਪਾਇਆ
ਪਤਿ ਪਰਗਟੁ ਲੋਈ ॥ (ਸਾਰੰਗ ਕੀ ਵਾਰ ਮ. ੪/੧੨੪੮)
ਅਨਿਕ ਬਾਤਾ ਸਭਿ ਕਰਿ ਰਹੇ
ਗੁਰੁ ਘਰਿ ਲੈ ਆਇਆ ॥ (ਬਿਲਾਵਲੁ ਮ. ੫/੮੧੨)

ਇਸੇ ਸੰਬੰਧ ਵਿਚ ਹੇਠ ਲਿਖੀਆਂ ਤੁਕਾਂ ਨੂੰ ਵੀ ਵਿਚਾਰੋ। ਇਨ੍ਹਾਂ ਵਿਚ ਦਸਵੇਂ ਦੁਆਰ ਨੂੰ ਹੀ ਨਿਰਾ 'ਦਰੁ' ਦੁਆਰ' ਤੇ 'ਸੋ ਦਰੁ', ਤੇ ਦਸਵੇਂ ਘਰ ਨੂੰ ਨਿਰਾ 'ਘਰੁ' ਕਿਹਾ ਹੈ, ਤੇ ਫੇਰ 'ਦਰੁ' 'ਘਰੁ' ਤੇ 'ਮਹਲ ਘਰੁ' ਆਦਿ ਇਕੱਠੇ ਵੀ ਵਰਤੇ ਹਨ :

ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ,

ਜਿਤੁ ਬਹਿ ਸਰਬ ਸਮਾਲੇ ॥ (ਆਸਾ ਮ. ੨/੩੪੭

ਗੁਰਮੁਖਿ ਸੇਵਿ ਸਲਾਹਿ ਸਚਾ ਉਰ ਧਾਰਿਆ ॥
ਘਰ ਦਰੁ ਪਾਵੈ ਮਹਲ ਨਾਮੁ ਪਿਆਰਿਆ ॥

(ਵਾਰ ਸੂਹੀ ਮ. ੩/੭੯੦)

ਖੋਜਤ ਖੋਜਤ ਦੁਆਰੇ ਆਇਆ ॥
ਤਾ ਨਾਨਕ ਜੋਗੀ ਮਹਲੁ ਘਰੁ ਪਾਇਆ ॥

(ਰਾਮਕਲੀ ਮ. ੫/੮੮੬)

ਘਰੁ ਦਰੁ ਮੰਦਰੁ ਜਾਣੈ ਸੋਈ ॥
ਜਿਸੁ ਪੂਰੇ ਗੁਰ ਤੇ ਸੋਝੀ ਹੋਈ ॥ (ਮਾਰੂ ਮ. ੧/੧੦੩੯)
ਨਾਨਕ ਖੋਜਿ ਲਹਹੁ ਘਰੁ ਅਪਨਾ,
ਹਰਿ ਆਤਮ ਰਾਮ ਨਾਮੁ ਪਾਇਆ ॥ (ਮਾਰੂ ਮ. ੧/੧੦੩੯)

ਮਨ ਵੱਲ ਥੋੜਾ ਹੋਰ ਧਿਆਨ ਦਿੱਤਿਆਂ ਇਹ ਵੀ ਜਾਪਦਾ ਹੈ ਕਿ ਮਨ ਇਕ ਬੜੀ ਵੱਡੀ ਤੇ ਲੰਮੀ ਕੈਮਰੇ ਦੀ ਫ਼ਿਲਮ ਵਾਂਗ ਹੈ। ਜਿੰਨਾ ਵੀ ਅਸੀਂ ਆਪਣੇ ਆਲੇ ਦੁਆਲੇ ਮਾਇਆ ਦੇ ਪਸਾਰੇ ਦੇਖਦੇ ਹਾਂ, ਉਸ ਸਾਰੇ ਆਲੇ ਦੁਆਲੇ ਦੇ ਅਤੇ ਉਸ ਵਿਚ ਪਈਆਂ ਅਣਗਿਣਤ ਵਸਤਾਂ ਦੇ ਚਿੱਤਰ, ਉਂਝ ਦੇ ਉਂਝ ਹੀ, ਸਾਡੇ ਮਨ ਦੀ ਫ਼ਿਲਮ ਉੱਪਰ ਪੈਂਦੇ ਚਲੇ ਜਾਂਦੇ ਹਨ। ਇਨ੍ਹਾਂ ਚਿੱਤਰਾਂ ਰਾਹੀਂ ਹੀ ਮਨ ਨੂੰ ਆਪਣੇ ਆਲੇ ਦੁਆਲੇ ਦੀ ਤੇ ਹੋਰ ਸਾਰੀਆਂ ਵਸਤਾਂ ਦੀ ਵੀ ਜਾਣਕਾਰੀ ਹੁੰਦੀ ਹੈ ਜਿਸ ਨੂੰ ਅਸੀਂ ਅੱਖਾਂ ਰਾਹੀਂ ਵੇਖਣਾ ਕਹਿੰਦੇ ਹਾਂ। ਉਵੇਂ ਹੀ ਨੱਕ, ਕੰਨ, ਜੀਬ ਤੇ ਸਰੀਰਕ ਛੋਹ ਵੀ ਬਾਹਰ ਦੀ ਦੁਨੀਆਂ ਦੇ ਪ੍ਰਭਾਵ ਚਿੱਤਰ ਰੂਪ ਵਿਚ ਸਾਡੇ ਮਨ ਤੇ ਪੈਂਦੇ ਰਹਿੰਦੇ ਹਨ ਅਤੇ ਇਨ੍ਹਾਂ ਰਾਹੀਂ ਮਨ ਨੂੰ ਉਨ੍ਹਾਂ ਦੀ ਜਾਣਕਾਰੀ ਹੁੰਦੀ ਹੈ।



ਕੰਨਾਂ ਰਾਹੀਂ ਭਾਂਤ ਭਾਂਤ ਦੀਆਂ ਆਵਾਜ਼ਾਂ, ਰਾਗ, ਨਾਦ, ਗੀਤ, ਗਾਣੇ ਤੇ ਭਾਸ਼ਨ ਆਦਿ ਵੀ ਸਾਡੇ ਮਨ ਵਿਚ ਪਹੁੰਚਦੇ ਰਹਿੰਦੇ ਹਨ

ਅਤੇ ਮਨ ਵਿਚ ਹੋਈ ਇਨ੍ਹਾਂ ਦੀ ਲਖਤਾ ਨੂੰ ਅਸੀਂ ਇਨ੍ਹਾਂ ਦਾ ਸੁਣਨਾ ਆਖਦੇ ਹਾਂ। ਨੱਕ ਰਾਹੀਂ ਅਨੇਕਾਂ ਤਰ੍ਹਾਂ ਦੀਆਂ ਸੁਗੰਧੀਆਂ ਤੇ ਦੁਰਗੰਧੀਆਂ ਵੀ ਮਨ ਤੱਕ ਪਹੁੰਚਦੀਆਂ ਰਹਿੰਦੀਆਂ ਹਨ ਤੇ ਮਨ ਉੱਪਰ ਆਪਣਾ ਪ੍ਰਭਾਵ-ਚਿੱਤਰ ਪਾਉਂਦੀਆਂ ਰਹਿੰਦੀਆਂ ਹਨ ਜਿਨ੍ਹਾਂ ਰਾਹੀਂ ਮਨ ਨੂੰ ਇਨ੍ਹਾਂ ਦੀ ਲਖਤਾ ਹੁੰਦੀ ਰਹਿੰਦੀ ਹੈ। ਉਵੇਂ ਹੀ ਜੀਭ ਰਾਹੀਂ ਵੀ ਅਨੇਕਾਂ ਤਰ੍ਹਾਂ ਦੇ ਕੌੜੇ, ਕਸੈਲੇ, ਮਿੱਠੇ ਫਿੱਕੇ ਤੇ ਰਲੇ-ਮਿਲੇ ਸੁਆਦ ਮਨ ਤੱਕ ਪੁੱਜ ਕੇ ਮਨ ਉੱਪਰ ਆਪੋ ਆਪਣੇ ਵੱਖ ਵੱਖ ਤਰ੍ਹਾਂ ਦੇ ਪ੍ਰਭਾਵ ਪਾਈ ਜਾਂਦੇ ਹਨ ਇਨ੍ਹਾਂ ਦੁਆਰਾ ਵੀ ਵੱਖ ਵੱਖ ਤਰ੍ਹਾਂ ਦੇ ਆਪੋ ਆਪਣੇ ਢੰਗ ਦੇ ਚਿੱਤਰ ਮਨ ਤੇ ਪੈਂਦੇ ਜਾਂਦੇ ਹਨ ਜਿਨ੍ਹਾਂ ਰਾਹੀ ਮਨ ਨੂੰ ਇਨ੍ਹਾਂ ਸੁਆਦਾਂ ਦੇ ਖੱਟੇ-ਮਿੱਠੇ ਤੇ ਕੌੜੇ-ਕਸੈਲੇ ਸੁਆਦਾਂ ਦਾ ਪਤਾ ਲੱਗਦਾ ਹੈ।

ਸਰੀਰ ਦੇ ਅੰਗਾਂ ਦੀ ਛੋਹ ਵੀ ਇਸੇ ਤਰ੍ਹਾਂ ਆਪਣਾ ਪ੍ਰਭਾਵ ਪਾਉਂਦੀ ਹੈ ਤੇ ਇਸ ਛੋਹ ਦੇ ਪ੍ਰਭਾਵ ਸਦਕਾ ਵੀ ਮਨ ਨੂੰ ਵਸਤੂਆਂ ਦਾ ਗਿਆਨ ਹੁੰਦਾ ਹੈ। ਇਹ ਛੋਹ ਵੀ ਆਪਣਾ ਪ੍ਰਭਾਵ ਚਿੱਤਰ ਰੂਪ ਵਿਚ ਹੀ ਮਨ ਉੱਤੇ ਛੱਡ ਜਾਂਦੀ ਹੈ।



ਮਨ ਦੀ ਇਹ ਲਖਤਾ ਤਾਂ ਛਿਨ-ਪਲ ਦੀ ਹੀ ਹੁੰਦੀ ਹੈ, ਪਰ ਜਿਹੜੇ ਪ੍ਰਭਾਵ ਚਿੱਤਰ ਰੂਪ ਵਿਚ ਮਨ ਤੇ ਪੈ ਜਾਂਦੇ ਹਨ, ਉਹ ਮਿਟਦੇ ਨਹੀਂ ਤੇ ਨਾ ਹੀ ਉਹ ਇਸ ਅਗਮੀ ਫ਼ਿਲਮ ਦੇ ਉੱਪਰ ਹੀ ਪਏ ਰਹਿੰਦੇ ਹਨ। ਸਗੋਂ ਇਹ ਚਿੱਤਰ ਵੀ ਤੇ ਇਨ੍ਹਾਂ ਨਾਲ ਸੰਬੰਧਤ ਨਾਮ ਤੇ ਉਨ੍ਹਾਂ ਨਾਲ ਸੰਬੰਧਤ ਹੋਰ ਹਰ ਤਰ੍ਹਾਂ ਵੀ ਸੂਚੀ ਆਦਿ ਵੀ, ਅਮਿਟਵੇਂ ਹੋ ਕੇ ਹੌਲੀ ਹੌਲੀ ਸਾਡੇ ਮਨ ਦੀਆਂ ਡੂੰਘਾਈਆਂ ਵਿਚ ਚਲੇ ਜਾਂਦੇ ਹਨ ਅਤੇ ਅੱਗੋਂ ਲਈ ਸਾਡੀਆਂ ਅਭੁੱਲ ਯਾਦਾਂ ਬਣ ਜਾਂਦੇ ਹਨ। ਜੇ ਅਸੀਂ ਇਨ੍ਹਾਂ ਚਿੱਤਰਾਂ ਦੀ ਗਿਣਤੀ ਕਰਨੀ ਚਾਹੀਏ ਤਾਂ ਨਹੀਂ ਕਰ ਸਕਦੇ। ਪਹਿਲਾਂ ਤਾਂ ਸਾਡੇ ਆਲੇ ਦੁਆਲੇ ਦੀਆਂ ਵਸਤਾਂ ਹੀ ਅਨੇਕ

ਹਨ, ਫੇਰ ਉਨ੍ਹਾਂ ਵਿਚ ਬਣਤਰ ਅਤੇ ਰੰਗਾਂ ਆਦਿ ਕਾਰਨ ਬਹੁਤ ਭਿੰਨਤਾ ਹੈ। ਪਰ ਹੋਰ ਚਿੱਤਰ ਵੀ ਅਨੇਕ ਹਨ। ਉਦਾਹਰਣ ਵਜੋਂ ਜੇ ਜੀਭ ਰਾਹੀਂ ਆਏ ਸੁਆਦਾਂ ਵਿਚੋਂ ਫ਼ਲਾਂ ਦੇ ਸੁਆਦਾਂ ਤੇ ਹੀ ਨਜ਼ਰ ਮਾਰੀਏ ਤਾਂ ਕੇਲੇ ਦਾ ਆਪਣਾ ਸੁਆਦ, ਅਨਾਨਾਸ ਦਾ ਆਪਣਾ ਸੁਆਦ ਫੇਰ ਫ਼ਲਾਂ ਦੀਆਂ ਵੀ ਅੱਗੇ ਕਈ ਕਿਸਮਾਂ ਹਨ ਜਿਨ੍ਹਾਂ ਦੇ ਆਪੋ ਆਪਣੇ ਸੁਆਦ ਹਨ। ਜੇ ਆਵਾਜ਼ਾਂ ਵੱਲ ਧਿਆਨ ਦੇਈਏ ਤਾਂ ਸਾਡੇ ਆਲੇ ਦੁਆਲੇ ਹਰ ਵੇਲੇ ਭਾਂਤ ਭਾਂਤ ਦੀਆਂ ਅਨੇਕਾਂ ਆਵਾਜ਼ਾਂ ਉਤਪੰਨ ਹੋ ਰਹੀਆਂ ਹਨ। ਪਰ ਇਨ੍ਹਾਂ ਤੋਂ ਛੁੱਟ ਗੀਤ, ਰਾਗ, ਭਜਨ, ਕੀਰਤਨ, ਗਾਣੇ ਤੇ ਉਨ੍ਹਾਂ ਦੀਆਂ ਸੁਰਾਂ ਵੀ ਅਣਗਿਣਤ ਹਨ। ਫੇਰ ਉਨ੍ਹਾਂ ਦੇ ਗਾਉਣ ਵਾਲਿਆਂ ਦੀਆਂ ਆਵਾਜ਼ਾਂ ਦੀ ਆਪੋ ਆਪਣੀ ਭਿੰਨਤਾ ਹੁੰਦੀ ਹੈ। ਪਰ ਮਨ ਉੱਪਰ ਇਨ੍ਹਾਂ ਸਾਰਿਆਂ ਦੇ ਭਿੰਨ ਭਿੰਨ ਅਤੇ ਆਪਣੇ ਆਪਣੇ ਢੰਗ ਦੇ ਅਕਸ ਪੈਂਦੇ ਚਲੇ ਜਾਂਦੇ ਹਨ ਤੇ ਮਨ ਇਨ੍ਹਾਂ ਨੂੰ ਵੀ ਤੇ ਇਨ੍ਹਾਂ ਨਾਲ ਸੰਬੰਧਤ ਨਾਮਾਂ ਨੂੰ ਤੇ ਹੋਰ ਸੂਚੀ ਆਦਿ ਦੇ ਸਾਰੇ ਵਲੇਵੇਂ ਨੂੰ ਵੀ ਆਪਣੇ ਅੰਦਰ ਆਪਣੀਆਂ ਡੂੰਘਾਈਆਂ ਵਿਚ ਇਉਂ ਸੰਭਾਲ ਕੇ ਰੱਖਦਾ ਹੈ ਜਿਵੇਂ ਹਟਵਾਣੀਆਂ ਆਪਣੇ ਵਣਜ ਦਾ ਮਾਲ, ਗੁਦਾਮ ਵਿਚ ਸੰਭਾਲੀ ਰੱਖਦਾ ਹੈ। ਜਦੋਂ ਅੱਖਾਂ, ਕੰਨਾਂ ਜਾਂ ਜੀਭ ਆਦਿ ਰਾਹੀਂ ਨਵੇਂ ਚਿੱਤਰ ਮਨ-ਬਿਰਤੀ ਦੇ ਸਾਹਮਣੇ ਆਉਂਦੇ ਹਨ ਤਾਂ ਮਨ ਝੱਟ ਆਪਣੇ ਮਾਲ ਗੁਦਾਮ ਵਿਚ ਪਏ ਪਹਿਲੇ ਚਿੱਤਰਾਂ ਵਿਚੋਂ ਉਹੋ ਜਿਹੇ ਚਿੱਤਰ ਕੱਢ ਕੇ, ਨਵੇਂ ਚਿੱਤਰਾਂ ਦਾ ਉਨ੍ਹਾਂ ਨਾਲ ਮੇਲਾਨ ਕਰਦਾ ਹੈ ਤੇ ਨਾਮੀ ਨਾਲ ਸੰਬੰਧਤ ਹੋਏ ਨਾਮ ਸੰਬੰਧਤ ਹੋਈ ਹੋਰ ਸੂਚੀ ਆਦਿ ਵੱਲ ਧਿਆਨ ਦੇ ਕੇ ਝੂਠ ਬੋਲ ਉੱਠਦਾ ਹੈ–ਇਹ ਸੁਆਦ ਤਾਂ ਅਨਾਨਾਸ ਦਾ ਹੈ ਜਾਂ ਕੇਲੇ ਦਾ ਹੈ ਜਾਂ ਅੰਬ ਦਾ ਤੇ ਅੰਬਾਂ ਵਿਚੋਂ ਵੀ ਦੁਸਹਿਰੀ ਦਾ ਜਾਂ ਲੰਗੜੇ ਅੰਬ ਦਾ ਹੈ। ਇਸੇ ਤਰ੍ਹਾਂ ਨੱਕ ਰਾਹੀਂ ਪਹੁੰਚੀ ਵਾਸ਼ਨਾ ਬਾਰੇ ਵੀ ਝੱਟ ਦੱਸ ਦਿੰਦਾ ਹੈ ਕਿ ਗੁਲਾਬ ਦੀ ਹੈ,

ਚੰਬੇਲੀ ਦੀ ਹੈ ਜਾਂ ਫਿਰ ਫਰਨੈਲ ਦੀ। ਉਵੇਂ ਹੀ ਗਾਣੇ ਦੀ ਆਵਾਜ਼ ਸੁਣਦਿਆਂ ਹੀ ਸੁਣਨ ਵਾਲੇ ਬੋਲ ਉੱਠਦੇ ਹਨ–ਇਹ ਤਾਂ 'ਮੁਕੇਸ਼' ਹੈ ਜਾਂ ਸਹਿਗਲ ਹੈ। ਪੰਛੀਆਂ ਆਦਿ ਦੀ ਆਵਾਜ਼ ਸੁਣ ਕੇ ਵੀ ਦੱਸ ਦਿੰਦੇ ਹਨ ਕਿ 'ਕਾਂ' ਬੋਲ ਰਿਹਾ ਹੈ ਜਾਂ 'ਕੋਇਲ' ਬੋਲ ਰਹੀ ਹੈ। ਉਵੇਂ ਹੀ ਮਨੁੱਖ ਕਪੜੇ ਨੂੰ ਛੋਹ ਕੇ ਵੀ ਦੱਸ ਦਿੰਦਾ ਹੈ ਕਿ 'ਮਲ ਮਲ' ਹੈ, 'ਲੱਠਾ' ਹੈ ਜਾਂ 'ਦਸੂਤੀ' ਹੈ। ਇਸੇ ਤਰ੍ਹਾਂ ਜੇ ਭੁਲੇਖੇ ਨਾਲ ਵੀ ਪੈਰ ਪ੍ਰਾਈ ਜੁੱਤੀ ਵਿਚ ਪੈ ਜਾਏ ਤਾਂ ਝੱਟ ਅੰਦਰੋਂ ਗਿਆਨ ਹੋ ਜਾਂਦਾ ਹੈ ਕਿ ਇਹ ਤਾਂ ਪ੍ਰਾਈ ਹੈ, ਆਪਣੀ ਤਾਂ ਨਹੀਂ, ਤੇ ਮਨੁੱਖ ਝੱਟ ਉਸ ਨੂੰ ਲਾਹ ਕੇ ਆਪਣੀ ਦੀ ਭਾਲ ਕਰਦਾ ਹੈ।

ਮਨ ਦਾ ਇਹ ਅੰਦਰ ਦਾ ਕਰਤੱਵ ਬੜਾ ਹੀ ਨਿਰਾਲਾ ਜਿਹਾ ਹੈ ਤੇ ਅਸਚਰਜ ਭਰਿਆ ਹੈ। ਪਰ ਮਨ ਇਸ ਨੂੰ ਏਨੀ ਫੁਰਤੀ ਨਾਲ ਕਰਦਾ ਹੈ ਕਿ ਸਾਨੂੰ ਕਦੀ ਇਹ ਅਨੁਮਾਨ ਵੀ ਨਹੀਂ ਹੋ ਸਕਦਾ ਕਿ ਕਿਸੇ ਨਾਮੀ ਦੇ ਨਾਮ ਆਦਿ ਦੱਸਣ ਜਾਂ ਨਵੇਂ ਚਿੱਤਰਾਂ ਦੀ ਪਛਾਣ ਕਰਨ ਵਿਚ ਮਨ ਨੂੰ ਆਪਣੇ ਅੰਦਰ ਹੀ ਇੰਨੀ ਫੋਲਾ-ਫਾਲੀ ਕਰਨੀ ਪੈਂਦੀ ਹੋਵੇਗੀ। ਪਰ ਅਸੀਂ ਆਪਣੀ ਸਰੀਰਕ ਬਣਤਰ ਅਨੁਸਾਰ ਬਾਹਰ ਦੇ ਪਸਾਰੇ ਵਿਚ ਹੀ ਇੰਨੇ ਖਚਤ ਰਹਿੰਦੇ ਹਾਂ ਕਿ ਆਪਣੇ ਅੰਦਰ ਦੀ ਦੁਨੀਆ ਵੱਲ ਧਿਆਨ ਦੇਣ ਦਾ ਸਾਨੂੰ ਸਮਾਂ ਹੀ ਨਹੀਂ ਮਿਲਦਾ।



ਜਾਨਵਰਾਂ ਦੀ ਸੂਝ ਭਾਵੇਂ ਮਨੁੱਖਾਂ ਜਿੰਨੀ ਨਹੀਂ ਹੁੰਦੀ ਪਰ ਉਨ੍ਹਾਂ ਦਾ ਅੰਤਹਕਰਨ ਵੀ ਮਨੁੱਖੀ ਅੰਤਹਕਰਨ ਵਾਂਗ ਹੀ ਕੰਮ ਕਰਦਾ ਹੈ। ਇਨ੍ਹਾਂ ਚਿੱਤਰਾਂ ਸਦਕਾ ਹੀ ਦੁੱਧ ਚੋਣ ਵਾਲੇ ਦਾ ਹੱਥ ਥਣਾਂ ਨਾਲ ਲੱਗਦਿਆਂ ਹੀ ਨਵੀਂ ਖਰੀਦੀ ਗਾਂ ਜਾਂ ਮੱਝ ਦਾ ਅੰਤਹਕਰਨ ਉਸ ਨੂੰ ਦੱਸ ਦਿੰਦਾ ਹੈ ਕਿ ਹੱਥ ਤਾਂ ਓਪਰਾ ਹੈ, ਤਾਂ ਉਹ ਝੱਟ ਟੱਪ ਉੱਠਦੀ ਹੈ ਤੇ ਛੜ ਮਾਰ ਕੇ ਲਾਂਭੇ ਹੋ ਜਾਂਦੀ ਹੈ। ਇਨ੍ਹਾਂ ਚਿੱਤਰਾਂ ਸਦਕਾ ਹੀ

ਕੁੱਤਾ ਬਾਹਰੋਂ ਆਉਣ ਵਾਲੇ ਵੀ ਵਾਸ਼ਨਾ ਨਾਲ ਸਮਝ ਜਾਂਦਾ ਹੈ ਕਿ ਇਹ ਤਾਂ ਕੋਈ ਓਪਰਾ ਬੰਦਾ ਹੈ ਤੇ ਝੱਟ ਭੌਂਕਣਾ ਆਰੰਭ ਕਰ ਦਿੰਦਾ ਜਾਂ ਉੱਛਲ ਕੇ ਉਸ ਦੀ ਲੱਤ ਮੂੰਹ ਵਿਚ ਪਾ ਲੈਂਦਾ ਹੈ। ਬਹੁਤ ਛੋਟਾ ਬੱਚਾ ਵੀ ਇਹਨਾਂ ਚਿੱਤਰਾਂ ਰਾਹੀਂ ਹੀ ਆਪਣੀ ਮਾਤਾ ਨੂੰ ਜਾਂ ਖਿਡਾਵੀ ਨੂੰ ਪਛਾਨਣ ਲੱਗ ਜਾਂਦਾ ਹੈ। ਉਸ ਵਿਚ ਬੋਲ ਕੇ ਦੱਸ ਦੇਣ ਦੀ ਸੂਝ ਭਾਵੇਂ ਹਾਲਾਂ ਨਹੀਂ ਆਈ ਹੁੰਦੀ, ਪਰ ਉਸ ਦੇ ਹਾਵ-ਭਾਵ ਤੋਂ ਇਹ ਜ਼ਰੂਰ ਨਜ਼ਰ ਆ ਜਾਂਦਾ ਹੈ ਕਿ ਉਹ ਆਪਣੇ ਆਲੇ ਦੁਆਲੇ ਦੀਆਂ ਵਸਤਾਂ ਨੂੰ ਪਛਾਨਣ ਲੱਗ ਪਿਆ ਹੈ। ਇਹ ਪਛਾਣ ਵੀ ਉਸ ਦੇ ਮਨ ਉੱਪਰ ਪਏ ਚਿੱਤਰਾਂ ਰਾਹੀ ਹੀ ਹੁੰਦੀ ਹੈ।

ਮਨੋ-ਵਿਗਿਆਨਕਾਂ ਨੇ ਜਿਨ੍ਹਾਂ ਮਨ ਦੇ ਫੁਰਨਿਆਂ ਅਤੇ ਉਸ ਦੇ ਕਰਤੱਵਾਂ ਨੂੰ ਘੋਖਿਆ ਹੈ। ਮਨ ਦੀ ਵੰਡ ਤਿੰਨਾਂ ਭਾਗਾਂ ਵਿਚ ਕੀਤੀ ਹੈ—ਪਹਿਲਾ ਮਨ ਦਾ ਉਹ ਭਾਗ ਹੈ ਜਿਹੜਾ ਸਰੀਰ ਦੇ ਬਾਹਰ ਵੱਲ ਖੁੱਲ੍ਹਣ ਵਾਲੇ ਦਰਵਾਜ਼ਿਆਂ ਰਾਹੀਂ ਹਮੇਸ਼ਾਂ ਬਾਹਰਲੇ ਮਾਇਆ ਦੇ ਪਸਾਰੇ ਨਾਲ, ਜਾਂ ਦ੍ਰਿਸ਼ਟਮਾਨ ਨਾਲ ਹੀ ਜੁੜਿਆ ਰਹਿੰਦਾ ਹੈ। ਬਾਹਰ ਦੇ ਪਸਾਰੇ ਦੇ ਅਨੇਕਾਂ ਤਰ੍ਹਾਂ ਦੇ ਚਿੱਤਰ ਮਨ ਦੇ ਇਸ ਭਾਗ ਤੇ ਹੀ ਹਰ ਸਮੇਂ ਪੈਂਦੇ ਰਹਿੰਦੇ ਹਨ ਤੇ ਇਨ੍ਹਾਂ ਚਿੱਤਰਾਂ ਸਦਕਾ ਹੀ ਮਨ ਦੇ ਇਸ ਭਾਗ ਨੂੰ ਬਾਹਰ ਦੇ ਪਸਾਰੇ ਦੀ, ਉਸ ਵਿਚ ਪਈਆਂ ਅਨੇਕਾਂ ਵਸਤਾਂ ਦੀ ਤੇ ਉਸ ਵਿਚ ਉਤਪੰਨ ਹੋ ਰਹੀਆਂ ਅਨੇਕ ਤਰ੍ਹਾਂ ਦੀਆਂ ਆਵਾਜ਼ਾਂ ਦੀ ਤੇ ਸੁਗੰਧੀਆਂ-ਦੁਰਗੰਧੀਆਂ ਆਦਿ ਦੀ ਲਖਤਾ ਹੁੰਦੀ ਹੈ ਬਾਹਰ ਦੇ ਪਸਾਰੇ ਦੀ ਲਖਤਾ ਤੇ ਚੇਤਨਤਾ, ਮਨ ਦੇ ਇਸੇ ਭਾਗ ਵਿਚ ਹੋਣ ਕਰਕੇ ਮਨੋ-ਵਿਗਿਆਨਕਾਂ ਨੇ ਇਸ ਦਾ ਨਾਂ ਚੇਤ-ਮਨ ਰੱਖ ਦਿੱਤਾ ਹੈ।

ਚੇਤ ਮਨ ਤੋਂ ਅਗਲੇ ਮਨ ਦੇ ਭਾਗ ਉੱਪਰ, ਬਾਹਰ ਦੇ ਪਸਾਰੇ ਦੇ ਪ੍ਰਭਾਵ ਸਿੱਧੇ ਨਹੀਂ ਪੈਂਦੇ ਤੇ ਇਸੇ ਲਈ ਉਸ ਨੂੰ ਦ੍ਰਿਸ਼ਟਮਾਨ

ਦੀ ਲਖਤਾ ਸਿੱਧੀ ਤੇ ਪੂਰੀ ਤਰ੍ਹਾਂ ਨਹੀਂ ਹੁੰਦੀ। ਹਾਂ, ਚੇਤ ਮਨ ਉੱਤੇ ਪੈ ਰਹੇ, ਦ੍ਰਿਸ਼ਟਮਾਨ ਪ੍ਰਕ੍ਰਿਤੀ ਦੇ ਅਨੇਕਾਂ ਤਰ੍ਹਾਂ ਦੇ ਚਿੱਤਰ ਸਮਾਂ ਪਾ ਕੇ ਹੌਲੀ ਹੌਲੀ ਮਨ ਦੇ ਇਸ ਹਿੱਸੇ ਦੀਆਂ ਡੂੰਘਾਈਆਂ ਵਿਚ ਢਲਦੇ ਜਾਂਦੇ ਹਨ ਤੇ ਉੱਥੇ ਸਾਂਭੇ ਪਏ ਰਹਿੰਦੇ ਹਨ। ਲੋੜ ਵੇਲੇ ਮਨ ਦਾ ਇਹੀ ਹਿੱਸਾ ਉਨ੍ਹਾਂ ਸਾਂਭੇ ਹੋਏ ਚਿੱਤਰਾਂ ਵਿਚੋਂ ਫੋਲਾ-ਫਾਲੀ ਕਰਕੇ ਤੇ ਲੋੜੀਂਦੇ ਚਿੱਤਰਾਂ ਨੂੰ ਲੱਭ ਕੇ ਚੇਤ ਮਨ ਦੀ ਚੇਤਨ-ਵਿਰਤੀ ਦੇ ਸਾਹਮਣੇ ਕਰ ਦਿੰਦਾ ਹੈ। ਤਾਂ ਹੀ ਚੇਤ ਮਨ ਨੂੰ ਉਨ੍ਹਾਂ ਦੀ ਲਖਤਾ ਹੁੰਦੀ ਹੈ ਤੇ ਉਨ੍ਹਾਂ ਦੀ ਯਾਦ ਆ ਜਾਂਦੀ ਹੈ। ਮਨ ਦੇ ਇਸ ਹਿੱਸੇ ਤੇ ਮਾਇਆ ਦੇ ਪਸਾਰੇ ਦਾ ਪ੍ਰਭਾਵ ਸਿੱਧਾ ਨਾ ਪੈਣ ਕਰਕੇ ਤੇ ਇਸ ਨੂੰ ਬਾਹਰ ਦੀਆਂ ਵਸਤਾਂ ਦੀ ਲਖਤਾ ਸਿੱਧੀ ਤੇ ਪੂਰੀ ਨਾ ਹੋਣ ਕਰਕੇ, ਮਨੋ ਵਿਗਿਆਨਕਾਂ ਨੇ ਇਸ ਨੂੰ ਅਰਧ-ਚੇਤ ਮਨ ਕਿਹਾ ਹੈ।

ਅਰਧ-ਚੇਤ ਮਨ ਤੋਂ ਅੱਗੇ ਮਨ ਦਾ ਤੀਜਾ ਭਾਗ ਹੈ। ਮਨੋ-ਵਿਗਿਆਨਕਾਂ ਦਾ ਅਨੁਮਾਨ ਹੈ ਕਿ ਮਨ ਦੇ ਇਸ ਭਾਗ ਤੱਕ ਬਾਹਰ ਦੇ ਪਸਾਰੇ ਦਾ ਜਾਂ ਮਾਇਆ ਦਾ ਪ੍ਰਭਾਵ ਉੱਕਾ ਹੀ ਨਹੀਂ ਪਹੁੰਚਦਾ ਤੇ ਉਸ ਨੂੰ ਬਾਹਰ ਦੇ ਪਸਾਰੇਦੀ ਚੇਤੰਨਤਾ ਬਿਲਕੁਲ ਨਹੀਂ ਹੁੰਦੀ। ਇਸੇ ਲਈ ਉਨ੍ਹਾਂ ਨੇ ਇਸ ਦਾ ਅਚੇਤ-ਮਨ-ਚੇਤੰਨਤਾ ਰਹਿਤ ਮਨ ਰੱਖ ਦਿੱਤਾ ਹੈ।

ਜਦ ਕਿਸੇ ਵਸਤੂ ਨੂੰ ਵੇਖਿਆਂ ਸਾਡੇ ਚੇਤ ਮਨ ਨੂੰ ਉਸ ਦੀ ਲਖਤਾ ਹੁੰਦੀ ਹੈ ਤਾਂ ਅਸੀਂ ਕਹਿੰਦੇ ਹਾਂ—'ਮੈਂ ਉਹ ਸ਼ੈ ਵੇਖੀ ਹੈ'। ਇਸੇ ਤਰ੍ਹਾਂ ਹੀ ਜਦ ਕਿਸੇ ਆਵਾਜ਼ ਨੂੰ ਜਾਂ ਕਿਸੇ ਗਾਣੇ ਆਦਿ ਨੂੰ ਸੁਣਿਆਂ ਸਾਡੇ ਚੇਤ ਮਨ ਨੂੰ ਉਸ ਦੀ ਲਖਤਾ ਹੁੰਦੀ ਹੈ ਤਾਂ ਅਸੀਂ ਕਹਿ ਦਿੰਦੇ ਹਾਂ, 'ਮੈਂ ਉਹ ਆਵਾਜ਼ ਸੁਣੀ' ਜਾਂ, 'ਮੈਂ ਉਹ ਗਾਣਾ ਸੁਣਿਆ ਹੈ'।

ਪਰ ਬਹੁਤ ਛੋਟੀ ਉਮਰ ਵਿਚ ਜਦੋਂ ਸਾਡੀ ਬੁੱਧੀ ਦਾ ਵਿਕਾਸ ਨਹੀਂ ਹੋਇਆ ਹੁੰਦਾ, ਉਦੋਂ ਇਹ ਮੈਂ ਬਿਰਤੀ ਵੀ ਨਹੀਂ ਹੁੰਦੀ।

ਪਰ ਉਦੋਂ ਵੀ ਕਰਨਹਾਰ ਆਪ ਹੀ ਆਪਣੀ ਕਲਾ ਦੁਆਰਾ ਸਾਡੇ ਮਨ ਵਿਚ ਵਿਆਪਿਆ ਸਭ ਕੁਝ ਕਰੀ ਜਾਂਦਾ ਹੈ ਤੇ ਸਾਡੀਆਂ ਭੁੱਖ-ਤ੍ਰੇਹ ਆਦਿ ਦੀਆਂ ਲੋੜਾਂ ਉਪਪੰਨ ਹੋਣ ਤੇ ਰੋ ਕੇ ਮੰਗਣ ਜਾਂ ਦੱਸ ਦੇਣ ਆਦਿ ਦਾ ਸੁਝਾ ਵੀ ਉਹੀ ਦਿੰਦਾ ਹੈ, ਪਰ ਵੱਡਾ ਹੋਣ ਤੇ, ਛੋਟੇ ਬੱਚੇ ਵਿਚ ਵੀ ਉਸ ਦੇ ਮਨ ਉੱਤੇ ਪਏ ਚਿੱਤਰਾਂ ਦੁਆਰਾ ਬਾਹਰ ਦੀਆਂ ਵਸਤਾਂ ਨੂੰ ਪਛਾਨਣ ਦੀ ਸੋਝੀ ਦਾ ਵਿਕਾਸ ਆਰੰਭ ਹੋ ਜਾਂਦਾ ਹੈ ਤੇ ਹੋਰ ਵਡੇਰਾ ਹੋਣ—ਤੇ ਉਸ ਦੇ ਚੇਤ ਮਨ ਦੀ ਵਧਦੀ ਹੋਈ ਚੇਤੰਨਤਾ ਵਿਚੋਂ ਹੀ ਮੈਂ ਜਾਂ ਹਉਮੈ (ਮੈਂ ਹਾਂ) ਦਾ ਫੁਰਨਾ ਫੁੱਟ ਪੈਂਦਾ ਹੈ ਜਿਹੜਾ ਵਧਦੀ ਆਯੂ ਨਾਲ ਮੌਲਦਾ ਤੇ ਵਧਦਾ ਚਲਾ ਜਾਂਦਾ ਹੈ ਤੇ ਅੰਤ ਸਾਰੇ ਚੇਤ-ਮਨ ਉੱਤੇ ਅਤੇ ਚੇਤ-ਮਨ ਦੀ ਸਾਰੀ ਸੋਚ ਅਤੇ ਉਸ ਦੀ ਕਰਨੀ ਉੱਪਰ ਛਾ ਜਾਂਦਾ ਹੈ। ਇਸੇ ਮੈਂ ਦੇ ਖ਼ਿਆਲ ਦੇ ਪ੍ਰਭਾਵ ਸਦਕਾ ਹੀ ਹਰ ਇਕ ਮਨੁੱਖ 'ਮੈਂ', 'ਮੈਂ' ਕਰਦਾ ਫਿਰਦਾ ਹੈ ਤੇ ਆਪਣੇ ਮਨ ਵਿਚ ਇਹੀ ਸਮਝ ਬੈਠਦਾ ਹੈ ਕਿ ਮੈਂ ਹੀ ਆਪਣੀ ਸਾਰੀ ਕਰਨੀ ਦਾ ਕਰਨਹਾਰ ਹਾਂ, ਮੇਰੀ ਸਾਰੀ ਕਰਨੀ ਮੇਰੇ ਵੱਸ ਵਿਚ ਹੈ, ਮੈਂ ਜੋ ਚਾਹੁੰਦਾ ਹਾਂ, ਕਰ ਰਿਹਾ ਹਾਂ ਤੇ ਅਗੋਂ ਵੀ ਮੈਂ ਜੋ ਚਾਹਾਂਗਾ, ਕਰਾਂਗਾ ਤੇ ਕਰ ਸਕਾਂਗਾ।' ਇਸ ਤਰ੍ਹਾਂ ਉਹ ਕਰਨਹਾਰ ਨੂੰ ਲਾਂਭੇ ਰੱਖ ਕੇ ਉਸ ਵੱਲ ਕੰਡ (ਪਿੱਠ) ਕਰ ਲੈਂਦਾ ਹੈ ਤੇ ਉਸ ਨੂੰ ਵਿਸਾਰ ਕੇ ਅਖੀਰ ਉਸ ਦੀ ਹੋਂਦ ਤੋਂ ਵੀ ਮੁਨਕਰ ਹੋ ਜਾਂਦਾ ਹੈ। ਇਸ ਮੈਂ ਕਾਰਨ ਹੀ ਮਨੁੱਖ ਆਪਣੇ ਚੰਗੇ ਮਾੜੇ ਕੰਮਾਂ ਦਾ ਭਾਗੀ ਆਪ ਹੀ ਹੋ ਜਾਂਦਾ ਹੈ ਤੇ ਉਨ੍ਹਾਂ ਦੀ ਜ਼ਿੰਮੇਵਾਰੀ ਦਾ ਭਾਰ ਵੀ ਆਪ ਹੀ ਆਪਣੇ ਸਿਰ ਤੇ ਲੈਂਦਾ ਹੈ।

ਪਰ ਇਸੇ ਸੰਬੰਧ ਵਿਚ ਜ਼ਰਾ ਹੇਠ ਲਿਖੀ ਤੁਕ ਵੱਲ ਵੀ ਧਿਆਨ ਦਿਓ :

ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥
ਨਾਨਕ ਸੋ ਧਣੀ ਕਿਉ ਵਿਸਾਰਿਓ

ਉਧਰਹਿ ਜਿਸ ਦੈ ਨਾਇ ॥ (ਜੈਤਸਰੀ ਵਾਰ ਮ. ੫/੭੦੬)

ਗੁਰਬਾਣੀ ਵਿਚ ਕਈ ਥਾਵਾਂ ਤੇ ਮਨੁੱਖਤਾ ਦਾ ਧਿਆਨ 'ਮੁਖੁ ਤਲੈ ਪੈਰ ਉਪਰੇ' ਵਾਲੀ ਅਵਸਥਾ ਵੱਲ ਦਿਵਾਇਆ ਹੈ, ਪਰ ਪ੍ਰੇਰਨਾ ਇਸ ਤਰ੍ਹਾਂ ਦੀ ਹੀ ਕੀਤੀ ਹੈ, ਕਿ 'ਹੇ ਮਨੁੱਖ ਜਿਸ ਮਾਲਕ ਨੇ ਤੈਨੂੰ ਐਸੀ ਬਿਖੜੀ ਦਸ਼ਾ ਵਿਚ ਵੀ ਬਣਾਈ ਰੱਖਿਆ ਹੈ ਤੇ ਤੇਰੀ ਪ੍ਰਤਿ-ਪਾਲਣਾ ਕੀਤੀ, ਤੂੰ ਉਸ ਨੂੰ ਵਿਸਾਰ ਨ, ਸਗੋਂ ਸਦਾ ਹੀ ਉਸ ਨੂੰ ਚੇਤੇ ਰੱਖ।'

ਇਸ ਅਵਸਥਾ ਚੋਂ ਸਾਰੀ ਮਨੁੱਖਤਾ ਨੂੰ ਹੀ ਲੰਘਣਾ ਪਿਆ। ਸੋ ਭਾਵੇਂ ਅੱਜ ਅਸੀਂ ਇਸ ਨੂੰ ਭੁਲਾਈ ਬੈਠੇ ਹਾਂ, ਪਰ ਇਹ ਇਕ ਐਸੀ ਸੱਚਾਈ ਹੈ ਜਿਸ ਤੋਂ ਕੋਈ ਵੀ ਇਨਕਾਰ ਨਹੀਂ ਕਰ ਸਕਦਾ। ਪਰ ਜਿਹੜੇ ਭੱਦਰ ਪੁਰਸ਼ ਅੱਜ ਇਹ ਕਹਿੰਦੇ ਹਨ ਕਿ ਸਾਡੀ ਸਾਰੀ ਕਰਨੀ ਸਾਡੇ ਵੱਸ ਵਿਚ ਹੈ, ਅਸੀਂ ਜੋ ਚਾਹੀਏ ਸੋ ਕਰੀਏ, ਅਸੀਂ ਸਭ ਕੁਝ ਕਰਨ ਯੋਗ ਹਾਂ, ਉਨ੍ਹਾਂ ਬਾਰੇ ਇਹ ਖਿਆਲ ਵੀ ਆ ਜਾਂਦਾ ਹੈ ਕਿ ਜੇ ਉਨ੍ਹਾਂ ਦੀ ਸਾਰੀ ਕਰਨੀ ਉਨ੍ਹਾਂ ਦੇ ਆਪਣੇ ਵੱਸ ਵਿਚ ਹੀ ਸੀ ਤਾਂ ਓਦੋਂ ਔਖੇ ਹੋਏ ਹੋਏ ਪੁੱਠੇ ਕਿਉਂ ਲਟਕੇ ਰਹੇ, ਹਿੰਮਤ ਕਰ ਕੇ ਤੇ ਹੰਭਲਾ ਮਾਰ ਕੇ ਸਿੱਧੇ ਹੀ ਕਿਉਂ ਨਾ ਹੋ ਗਏ।



ਪਰ ਖੈਰ ਅਸੀਂ ਫੇਰ ਪਹਿਲੀ ਵਿਚਾਰ ਵੱਲ ਆਈਏ। ਜਦ ਚੇਤ ਮਨ ਵਾਹਿਗੁਰੂ ਜੀ ਨੂੰ ਵਿਸਾਰ ਕੇ ਲਾਂਭੇ ਕਰ ਦਿੰਦਾ ਹੈ ਤੇ ਆਪਣੀ ਮਨ-ਮਾਨੀ ਕਰੀ ਜਾਂਦਾ ਹੈ ਤਦ ਵੀ ਪਰਮਾਤਮਾ ਅਰਧ-ਚੇਤ ਮਨ ਰਾਹੀਂ ਆਪਣਾ ਕੰਮ ਕਰੀ ਜਾਂਦਾ ਹੈ। ਜਦ ਸਾਰਾ ਦਿਨ ਦੌੜ ਭੱਜ ਕਰ ਕੇ ਸਰੀਰ ਥੱਕ ਟੁੱਟ ਜਾਂਦਾ ਹੈ ਤਾਂ ਸਰੀਰ ਦੀ ਗੰਢ ਵਧੇਰੀ ਚੇਤ ਮਨ ਨਾਲ ਪਈ ਹੋਣ ਕਰਕੇ, ਚੇਤ ਮਨ ਵੀ ਸਰੀਰ ਦੀ ਥਕਾਵਟ ਸਦਕਾ ਹੀ ਥਕਾਵਟ ਅਨੁਭਵ ਕਰਦਾ ਹੈ ਤੇ ਸਰੀਰ ਦੇ ਸੌਂ ਜਾਣ ਤੇ ਨਾਲ ਹੀ ਸੌਂ ਜਾਂਦਾ ਹੈ। ਉਦੋਂ ਮਨੁੱਖ ਨੂੰ ਚੇਤ ਮਨ ਦੇ ਸੌਂ ਜਾਣ ਕਰਕੇ ਆਪਣੀ

ਤੇ ਆਪਣੇ ਆਲੇ-ਦੁਆਲੇ ਦੀ ਵੀ ਸੋਝੀ ਨਹੀਂ ਰਹਿੰਦੀ। ਪਰ ਤਾਂ ਵੀ ਬਾਕੀ ਦਾ ਮਨ ਨਹੀਂ ਸੌਂਦਾ। ਉਹ ਸਦਾ ਜਾਗਦਾ ਰਹਿੰਦਾ ਹੈ। ਨਾ ਉਹ ਥੱਕਦਾ ਹੈ ਤੇ ਨਾ ਹੀ ਸੌਂਦਾ ਹੈ ਤੇ ਪਰਮਾਤਮਾ ਉਸ ਰਾਹੀਂ ਸਰੀਰ ਦੇ ਜ਼ਰੂਰੀ ਅੰਗਾਂ, ਦਿਲ, ਦਿਮਾਗ ਅਤੇ ਫੇਫੜਿਆਂ ਆਦਿ ਨੂੰ ਲੋੜ ਅਨੁਸਾਰ ਚਲਾਈ ਜਾਂਦਾ ਹੈ ਜਿਸ ਸਦਕਾ ਮਨੁੱਖ ਦਾ ਜੀਵਨ ਬਣਿਆ ਰਹਿੰਦਾ ਹੈ।

ਜੇ ਕਦੀ ਮਨੁੱਖ ਨੂੰ ਨੀਂਦ ਵਿਚ ਜ਼ੋਰ ਦੀ ਪਿਆਸ ਲੱਗ ਜਾਏ ਤਾਂ ਅਰਧ-ਚੇਤ ਮਨ ਸਮਝੇ ਕਿ ਪਾਣੀ ਪੀਤੇ ਬਿਨਾਂ ਸਰਦਾ ਨਹੀਂ, ਜਾਂ ਸੁੱਤਿਆ ਪਿਆਂ ਹੀ ਮਨੁੱਖ ਨੂੰ ਪਿਸ਼ਾਬ ਦੀ ਹਾਜਤ ਵਧੇਰੇ ਜ਼ੋਰ ਫੜ ਜਾਏ ਤਾਂ ਅਰਧ-ਚੇਤਮਨ, ਚੇਤ ਮਨ ਨੂੰ ਜਗਾਉਣ ਦਾ ਯਤਨ ਕਰਦਾ ਹੈ। ਤਾਂ ਜੋ ਮਨੁੱਖ ਜਾਗ ਕੇ ਤੇ ਸਾਵਧਾਨ ਹੋ ਕੇ ਆਪਣੀਆਂ ਸਰੀਰਕ ਲੋੜਾਂ ਦੀ ਪੂਰਤੀ ਕਰ ਲਵੇ। ਪਰ ਜੇ ਨੀਂਦ ਗਹਿਰੀ ਹੋਣ ਕਰਕੇ ਚੇਤ ਮਨ ਥੋੜ੍ਹੇ ਕੀਤਿਆਂ ਜਾਗਣ 'ਚ ਨਾ ਆਵੇ, ਤਾਂ ਬਹੁਤ ਵਾਰ ਅਰਧ-ਚੇਤ ਮਨ ਆਪਣੀਆਂ ਡੂੰਘਾਈਆਂ 'ਚੋਂ ਭਿਆਨਕ ਜਿਹੇ ਦ੍ਰਿਸ਼ ਕੱਢ ਕੇ ਚੇਤ ਮਨ ਦੀ ਚੇਤਨ-ਬਿਰਤੀ ਦੇ ਸਾਹਮਣੇ ਲੈ ਆਉਂਦਾ ਹੈ। ਇਹ ਭਿਆਨਕ ਦ੍ਰਿਸ਼ ਹੀ ਮਨੁੱਖ ਨੂੰ ਡਰਾਉਣੇ ਸੁਪਨਿਆਂ ਦੇ ਰੂਪ ਵਿਚ ਨਜ਼ਰ ਆਉਣ ਲੱਗ ਜਾਂਦਾ ਹੈ। ਕਦੀ ਉਸ ਨੂੰ ਇਉਂ ਜਾਪਦਾ ਹੈ ਜਿਵੇਂ ਕੋਈ ਭਿਆਨਕ ਸ਼ੇਰ ਉਸ ਨੂੰ ਮਾਰ ਕੇ ਖਾ ਕੇ ਜਾਣ ਲਈ ਉਸ ਵੱਲ ਦੌੜਿਆ ਆ ਰਿਹਾ ਹੈ ਤੇ ਕਦੀ ਉਸ ਨੂੰ ਇਉਂ ਜਾਪਦਾ ਹੈ ਕਿ ਉਹ ਖੂਹ ਵਿਚ ਜਾਂ ਕਿਸੇ ਹੋਰ ਬੜੀ ਉੱਚੀ ਥਾਂ ਤੋਂ ਹੇਠਾਂ ਡਿਗ ਚੱਲਿਆ ਹੈ। ਅਰਧ-ਚੇਤ-ਮਨ ਦੁਆਰਾ ਉਸ ਅਗਮੀ ਅਕਾਲ ਪੁਰਖ ਕਰਤੇ ਦੇ ਇਹੋ ਜਿਹੇ ਯਤਨ ਵੀ ਇਸੇ ਲਈ ਹੁੰਦੇ ਹਨ ਕਿ ਅਜਿਹੇ ਭਿਆਨਕ ਦ੍ਰਿਸ਼ ਵੇਖ ਕੇ ਚੇਤ-ਮਨ ਖ਼ਤਰੇ ਨੂੰ ਅਨੁਭਵ ਕਰਕੇ ਡਰੇ ਤੇ ਤ੍ਰਬਕ ਕੇ, ਜਾਗ ਪਵੇ ਅਤੇ ਸਾਵਧਾਨ ਹੋ ਕੇ ਆਪਣੀਆਂ ਸਰੀਰਕ ਲੋੜਾਂ ਦੀ ਪੂਰਤੀ ਕਰ ਲਵੇ।

ਇਸ ਤਰ੍ਹਾਂ ਵੀ ਪਰਮਾਤਮਾ ਅਰਧ-ਚੇਤ ਮਨ ਰਾਹੀਂ ਮਨੁੱਖ ਦੀ ਅਰੋਗਤਾ ਵੱਲ ਧਿਆਨ ਦਿੰਦਾ ਹੈ ਤੇ ਉਸ ਨੂੰ ਕਾਇਮ ਰੱਖਣ ਦਾ ਆਹਰ ਕਰਦਾ ਹੈ। ਪਰ ਜ਼ਰਾ ਮਨੁੱਖ ਦੀ ਕਰਨੀ ਵੱਲ ਵੀ ਧਿਆਨ ਦਿਉ, ਜਿਹੜਾ ਆਪਣੀ ਅਣਗਹਿਲੀ ਤੇ ਬੇਸਮਝੀ ਵਾਲੀਆਂ ਕਰਤੂਤਾਂ ਨਾਲ ਚੰਗੇ ਭਲੇ ਸਰੀਰ ਨੂੰ ਵੀ ਰੋਗੀ ਬਣਾ ਲੈਂਦਾ ਹੈ ਤੇ ਆਪਣੀਆਂ ਗਲਤੀਆਂ ਕਾਰਨ ਖਾਹ-ਮਖਾਹ ਅਨੇਕਾਂ ਦੁੱਖ ਭੋਗਦਾ ਹੈ।

ਭਾਵੇਂ ਅਸੀਂ ਆਪਣੀ ਚੇਤਨ-ਬਿਰਤੀ ਦੁਆਰਾ ਚੇਤ-ਮਨ ਵਿਚ ਬੈਠੇ ਇਹ ਪੱਕਾ ਨਿਸਚਾ ਕਰੀ ਬੈਠੇ ਹਾਂ ਕਿ ਸਾਡੀ ਸਾਰੀ ਕਰਨੀ, ਸਾਡੇ ਆਪਣੇ ਵੱਸ ਵਿਚ ਹੀ ਹੈ ਪਰ ਸਾਡੇ ਸਰੀਰ ਦੇ ਬਹੁਤ ਸਾਰੇ ਖ਼ਾਸ ਖ਼ਾਸ ਅੰਗਾਂ ਦੀ ਕਰਨੀ ਸਾਡੇ ਵੱਸੋਂ ਬਾਹਰੀ ਹੈ ਤੇ ਪਰਮਾਤਮਾ ਨੇ ਅਰਧ ਚੇਤ ਮਨ ਦੁਆਰਾ ਆਪਣੇ ਵੱਸ ਵਿਚ ਰੱਖੀ ਹੋਈ ਹੈ ਇਸ ਇਸ ਤਰ੍ਹਾਂ ਸਾਡੇ ਜੀਵਨ ਦਾ ਆਸਰਾ ਅਖੀਰ ਉਹ ਆਪ ਹੀ ਹੈ। ਪਰ ਇਥੇ ਹੀ ਇਹ ਖਿਆਲ ਵੀ ਕਰ ਲੈਣ ਦੀ ਲੋੜ ਹੈ ਕਿ ਸਾਧਾਰਨ ਮਨੁੱਖ ਦੀ ਚੇਤਨ-ਬਿਰਤੀ ਚੇਤ ਮਨ ਵਿਚ ਹੁੰਦੀ ਹੈ ਅਤੇ ਚੇਤ ਮਨ ਵਿਚ ਹੀ ਟਿਕੀ ਰਹਿੰਦੀ ਹੈ। ਉਹ ਚੇਤ ਮਨ ਦੇ ਸੌਣ ਨਾਲ ਸੌਂ ਜਾਂਦੀ ਹੈ ਤੇ ਉਸ ਦੇ ਜਾਗਣ ਨਾਲ ਜਾਗ ਪੈਂਦੀ ਹੈ। ਸੋ ਸਾਧਾਰਨ ਤੌਰ ਤੇ ਸਿਮਰਨ ਵੀ ਚੇਤਨ-ਬਿਰਤੀ ਦੁਆਰਾ ਹੀ ਹੋਣ ਕਰਕੇ ਜਾਗਦਿਆਂ ਹੀ ਕੀਤਾ ਜਾ ਸਕਦਾ ਹੈ ਤੇ ਸੁੱਤਿਆਂ ਨਹੀਂ ਕੀਤਾ ਜਾ ਸਕਦਾ। ਪਰ ਜਦ ਸਿਮਰਨ ਕਰੀ ਜਾਣ ਨਾਲ ਸਿਮਰਨ ਸਦਕਾ ਹੀ, ਚੇਤਨ-ਬਿਰਤੀ ਮਨ ਦੀਆਂ ਡੂੰਘਾਈਆਂ ਵਿਚ ਢਲਦੀ ਢਲਦੀ ਅਰਧ-ਚੇਤ ਮਨ ਵਿਚ ਚਲੀ ਜਾਂਦੀ ਹੈ ਤਾਂ ਸਿਮਰਨ ਦੀ ਗੰਢ ਅਰਧ-ਚੇਤ ਮਨ ਨਾਲ ਪੈ ਜਾਂਦੀ ਹੈ, ਤੇ ਚੇਤ ਮਨ ਦੇ ਤੇ ਸਰੀਰ ਦੇ ਸੌਂ ਜਾਣ ਤੇ ਵੀ ਸਿਮਰਨ ਅਰਧ-ਚੇਤ ਮਨ ਦੁਅਰਾ ਹੁੰਦਾ ਰਹਿੰਦਾ ਹੈ ਤੇ ਸਮਾਂ ਪਾ ਕੇ ਅਖੰਡ ਤੇ ਅਜਪਾ ਜਾਪ ਹੋ ਜਾਂਦਾ ਹੈ।

ਸਾਧਾਰਨ ਹਾਲਤਾਂ ਵਿਚ ਮਨੁੱਖ ਦੀ ਮੈਂ-ਬਿਰਤੀ ਵੀ ਚੇਤ-ਮਨ ਵਿਚ ਹੀ ਹੁੰਦੀ ਹੈ ਅਤੇ ਚੀਜ਼ਾਂ-ਵਸਤਾਂ ਦੀ ਲਖਤਾ ਹੋਣ ਤੇ ਉਨ੍ਹਾਂ ਨੂੰ ਪਛਾਨਣ ਦੀ ਸਮਰੱਥਾ ਵੀ ਚੇਤ ਮਨ ਵਿਚ ਹੀ ਹੁੰਦੀ ਹੈ। ਪਰ ਸਾਨੂੰ ਇਹ ਵੀ ਪਤਾ ਹੈ ਕਿ ਚੀਜ਼ਾਂ ਵਸਤਾਂ ਦੀ ਲਖਤਾ ਹੋਣ ਦੀ ਤੇ ਉਨ੍ਹਾਂ ਨੂੰ ਪਛਾਨਣ ਦੀ ਸਮਰੱਥਾ ਆਤਮਾ ਵਿਚ ਹੀ, ਤੇ ਆਤਮਾ ਦੀ ਹੋਂਦ ਕਰਕੇ ਹੀ, ਹੁੰਦੀ ਹੈ। ਸਰੀਰ ਵਿਚ ਜਾਂ ਸਰੀਰ ਦੀ ਹੋਂਦ ਨਾਲ ਨਹੀਂ ਹੁੰਦੀ। ਇਸੇ ਲਈ ਜਾਨ ਨਿਕਲ ਜਾਣ ਤੇ, ਅਤੇ ਆਤਮਾ ਦੇ ਸਰੀਰ ਤੋਂ ਵੱਖ ਹੋ ਜਾਣ ਤੇ, ਇਹ ਚੇਤਨ-ਸ਼ਕਤੀ ਵੀ ਆਤਮਾ ਦੇ ਨਾਲ ਹੀ ਅਲੋਪ ਹੋ ਜਾਂਦੀ ਹੈ। ਇਸ ਤੋਂ ਇਹ ਅਨੁਮਾਨ ਲੱਗਦਾ ਹੈ ਕਿ ਆਤਮਾ ਦਾ ਵਾਸਾ ਵੀ ਚੇਤ ਮਨ ਵਿਚ ਹੀ ਹੁੰਦਾ ਹੈ। ਆਤਮਾ ਹੀ ਚੇਤ ਮਨ ਵਿਚ ਵਿਆਪੀ ਚੀਜ਼ਾਂ-ਵਸਤਾਂ ਦੀ ਲਖਤਾ ਕਰਦੀ ਹੈ, ਤੇ ਉਨ੍ਹਾਂ ਨੂੰ ਪਛਾਣਦੀ ਹੈ। ਆਤਮਾ ਹੀ ਮਨੁੱਖ ਦੀ ਆਯੂ ਵਧਣ ਨਾਲ, ਹੋਰ ਹੋਰ ਮੈਂ—ਬਿਰਤੀ ਦੇ ਪ੍ਰਭਾਵ ਹੇਠ ਹੁੰਦੀ ਚਲੀ ਜਾਂਦੀ ਹੈ ਤੇ ਇਸੇ 'ਮੈਂ' ਤੇ 'ਮੇਰੇ' ਦੇ ਪ੍ਰਭਾਵ ਹੇਠ ਹੀ, ਅਸੀਂ ਵੀ, ਵਾਯੂ ਵਧਣ ਨਾਲ, ਚੇਤ ਮਨ ਨੂੰ ਹੀ ਆਪਣਾ ਮਨ ਕਹਿਣ ਅਤੇ ਸਮਝਣ ਲੱਗ ਜਾਂਦੇ ਹਾਂ। ਫੇਰ ਆਤਮਾ ਹੀ, ਮਾਇਆ ਦੇ ਪਸਾਰੇ ਦੇ ਚਿੱਤਰ-ਰੂਪ ਵਿਚ ਪੈ ਰਹੇ ਪ੍ਰਭਾਵਾਂ ਸਦਕਾ, ਹਰ ਸਮੇਂ, ਵਧੇਰੇ ਵਧੇਰੇ, ਮਾਇਆ ਦੀ ਰੰਗਤ ਵਿਚ ਰੰਗੀ ਦੀ ਚਲੀ ਜਾਂਦੀ ਹੈ।

ਆਤਮਾ ਦੀ (ਜਾਂ ਮਨ ਦੀ) ਅਸਲੀਅਤ ਬਾਰੇ ਗੁਰਬਾਣੀ ਵਿਚ ਦੱਸਿਆ ਹੈ :

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥

(ਆਸਾ ਮ. ੩/੪੪੧)

ਇਸ ਕਥਨੀ ਅਨੁਸਾਰ ਸਾਰੇ ਮਨੁੱਖ ਹੀ, ਆਪਣੇ ਮਨਾਂ ਦੁਆਰਾ ਜੋਤ ਸਰੂਪੀ ਪਰਮਾਤਮਾ ਦਾ ਰੂਪ ਹਨ। ਪਰ ਸਾਡੇ ਵਿਚ ਔਕੜ ਇਹ

ਹੈ ਕਿ ਸਾਡੇ ਸਰੀਰ ਦੇ ਦਸਾਂ ਦਰਵਾਜ਼ਿਆਂ ਵਿਚੋਂ ਨੌਂ ਸਦਾ ਬਾਹਰ ਨੂੰ ਖੁੱਲ੍ਹਣ ਕਰਕੇ, ਬਾਹਰਲੀ ਮਾਇਆ ਦੇ ਪਸਾਰੇ ਦੇ ਪ੍ਰਭਾਵ (ਮਾਇਆ ਦੇ ਦੂਤਾਂ—ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿ ਦੁਆਰਾ ਪਏ ਪ੍ਰਭਾਵ ਸਦਕਾ ਕੀਤੇ ਪਾਪਾਂ ਤੇ ਕੁਕਰਮਾਂ ਦੇ ਪ੍ਰਭਾਵ) ਹਰ ਸਮੇਂ ਸਾਡੇ ਮਨ ਉੱਤੇ ਪੈਂਦੇ ਜਾ ਰਹੇ ਹਨ। ਫੇਰ ਇਹ ਪਾਪ ਤੇ ਨੀਚ ਕਰਮ ਵੀ ਨਰੇ ਇਸ ਜਨਮ ਦੇ ਕੀਤੇ ਹੋਏ ਹੀ ਨਹੀਂ ਸਗੋਂ ਜਨਮ-ਜਨਮਾਤਰਾਂ ਦੇ ਕੀਤੇ ਹੋਏ ਪਾਪ ਤੇ ਕੁਕਰਮ ਵੀ ਮਨ ਤੇ ਪ੍ਰਭਾਵ ਧਾਉਂਦੇ ਆ ਰਹੇ ਹਨ। ਗੁਰਮਤਿ ਵਿਚ ਮਨ ਤੇ ਪੈ ਰਹੇ ਮਾਇਆ ਦੇ ਇਸ ਪ੍ਰਭਾਵ ਨੂੰ ਹੀ ਮਨ ਦੀ ਮੈਲ ਵੀ ਕਿਹਾ ਹੈ। ਇਹ 'ਮੈਲ' ਵਾਲੀ ਵਿਚਾਰ ਵੀ ਲੰਮੀ ਤੇ ਬਹੁ-ਪੱਖੀ ਹੋਣ ਕਰਕੇ ਇਥੇ ਵਿਸਥਾਰ ਵਿਚ ਨਹੀਂ ਜਾ ਸਕਦੀ, ਇਸ ਲਈ ਅੱਗੇ ਕਿਸੇ ਹੋਰ ਥਾਂ ਤੇ ਵਿਸਥਾਰ ਨਾਲ, ਤੇ ਗੁਰਬਾਣੀ ਦੇ ਆਧਾਰ ਤੇ, ਕੀਤੀ ਜਾਵੇਗੀ। ਹਾਂ ਇਥੇ ਇਹ ਖਿਆਲ ਕਰ ਲੈਣ ਦੀ ਜ਼ਰੂਰਤ ਹੈ ਕਿ ਇਸ ਜਨਮ-ਜਨਮਾਂਤਰਾਂ ਦੀ ਮੈਲ ਕਾਰਨ ਹੀ ਸਾਡੇ ਚੇਤ ਮਨ, ਆਪਣੇ ਅਸਲੇ ਵਾਲੇ, ਜੋਤ ਤੇ ਪ੍ਰਕਾਸ਼ ਵਾਲੇ ਰੂਪ ਵਿਚ ਨਹੀਂ ਰਹੇ ਤੇ ਮੈਲੇ ਹੁੰਦੇ ਹੁੰਦੇ ਅਖੀਰ ਕਾਲੇ-ਸਿਆਹ ਹੋ ਕੇ ਹੋਰ ਦੇ ਹੋਰ ਹੀ ਹੋ ਚੁੱਕੇ ਹਨ। ਸਾਡੇ ਮਨਾਂ ਦੀ ਇਹ ਦਸ਼ਾ ਹੀ ਗੁਰੂ ਸਾਹਿਬ ਜੀ ਨੇ ਦੱਸੀ ਹੈ, ਜਦੋਂ ਕਿਹਾ :

> ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ
> ਕਾਲਾ ਹੋਆ ਸਿਆਹੁ ॥ (ਸੋਰਠਿ ਵਾਰ ਮ. ੪/੬੫੧)

ਮਾਇਆ ਦੇ ਇਸ ਪ੍ਰਭਾਵ ਸਦਕਾ, ਸਾਡੇ ਮਨਾਂ ਦਾ ਉਹੀ ਹਾਲ ਹੋਇਆ ਹੈ, ਜਿਹੜਾ ਚੰਨ ਦਾ ਗ੍ਰਹਿਣ ਲੱਗ ਜਾਣ ਤੋਂ ਹੋ ਜਾਂਦਾ ਹੈ। ਸਾਡੇ ਮਨ ਵੀ ਚੰਨ ਵਾਂਗੂੰ ਹੀ, ਆਪਣੀ ਨਿਰਮਲਤਾ, ਤੇਜ ਤੇ ਪ੍ਰਕਾਸ਼ ਆਦਿ, ਆਪਣੇ ਅਸਲੇ ਵਾਲੇ ਤੇ ਪਹਿਲਾਂ ਵਾਲੇ ਗੁਣ, ਛੱਡ ਕੇ ਨਿਰਮਲ ਤੋਂ ਮੈਲੇ ਤੇ ਚਿੱਟੇ ਤੋਂ ਕਾਲੇ ਸਿਆਹ ਹੋ ਕੇ ਇੰਨੇ ਹੋਰ ਦੇ

ਹੋਰ ਹੋ ਗਏ ਹਨ ਕਿ ਉਨ੍ਹਾਂ ਦਾ ਆਪਣੇ ਅਸਲੇ ਦੇ ਨਾਲ ਕੋਈ ਲਗਾਉ ਹੀ ਨਹੀਂ ਰਿਹਾ ਜਾਪਦਾ।

ਗੁਰਬਾਣੀ ਵਿਚ ਜਿੱਥੇ ਇਹ ਬੜਾ ਸਪੱਸ਼ਟ ਕਰ ਕੇ ਦੱਸਿਆ ਹੈ ਕਿ ਅਣ-ਗਿਣਤ ਜਨਮਾਂ ਦੇ ਮਾਇਆ ਦੇ ਪ੍ਰਭਾਵ ਤੇ ਉਸ ਪ੍ਰਭਾਵ ਹੇਠ ਕੀਤੇ ਕੁਕਰਮਾਂ ਸਦਕਾ ਸਾਡੇ ਮਨ ਨਿਰੇ ਮੈਲੇ ਹੀ ਨਹੀਂ, ਸਗੋਂ ਕਾਲੇ ਸਿਆਹ ਹੋ ਚੁੱਕੇ ਹਨ, ਉੱਥੇ ਹੀ ਇਹ ਹੀ ਬੜਾ ਸਪੱਸ਼ਟ ਕਰਕੇ ਦੱਸਿਆ ਹੈ ਕਿ ਪਰਮਾਤਮਾ ਤਾਂ ਨਿਰਮਲ (ਮੈਲ-ਰਹਿਤ) ਹੈ।

ਹਰਿ ਨਿਰਮਲੁ ਅਤਿ ਊਜਲਾ
ਬਿਨੁ ਗੁਰ ਪਾਇਆ ਨਾ ਜਾਇ ॥ (ਸਿਰੀ ਰਾਗ ਮ. ੩/੬੨)
ਓਹੁ ਨਿਰਮਲੁ ਹੈ ਨਾਹੀ ਅੰਧਿਆਰਾ ॥ (ਮਾਰੂ ਮ. ੧/੧੦੨੬)
ਮੇਰਾ ਪ੍ਰਭੁ ਨਿਰਮਲਾ ਸਭ ਤੇ ਰਹਿਆ ਸਮਾਇ ॥
(ਗਉੜੀ ਮ. ੩/੨੩੩)

ਵਾਹੁ ਵਾਹੁ ਸਾਚੇ ਮੈਂ ਤੇਰੀ ਟੇਕ ॥
ਹਉ ਪਾਪੀ ਤੂੰ ਨਿਰਮਲੁ ਏਕ ॥ (ਗਉੜੀ ਮ. ੧/੧੫੩)

ਗੁਰਬਾਣੀ ਵਿਚ ਜਿਥੇ ਇਹ ਦੱਸਿਆ ਹੈ ਕਿ ਪਰਮਾਤਮਾ ਨਿਰਮਲ ਹੈ, ਉਥੇ ਇਹ ਵੀ ਕਿਹਾ ਹੈ ਕਿ ਉਹ ਜੋਤ ਰੂਪ ਵਿਚ ਵੀ ਨਿਰਮਲ ਹੈ—ਭਾਵ ਇਸ ਤੋਂ ਵੀ ਉਹੀ ਹੈ :

ਨਿਰਮਲ ਜੋਤਿ ਸਰਬ ਜਗ ਜੀਵਨੁ ॥
ਗੁਰਿ ਅਨਹਦ ਸਬਦਿ ਦਿਖਾਇਆ ॥ (ਮਾਰੂ ਮ. ੧/੧੦੩੯)

ਸੋ ਗੁਰਮਤਿ ਅਨੁਸਾਰ ਪਰਮਾਤਮਾ ਤਾਂ ਨਿਰਮਲ ਹੈ, ਪਰ ਸਾਡੇ ਮਨ ਮੈਲੇ ਹੋ ਕੇ ਕਾਲੇ ਸਿਆਹ ਹੋ ਚੁੱਕੇ ਹਨ। ਇਸ ਕਾਲਖ ਤੇ ਮੈਲ ਸਦਕਾ ਹੀ ਉਹ ਆਪਣੇ ਨਿਰਮਲ ਅਸਲੇ ਤੋਂ ਵਿਛੜ ਕੇ ਦੁਰਾਡੇ ਹੋ ਗਏ ਹਨ। ਇਸ ਮੈਲ ਸਦਕਾ ਹੀ ਉਹ ਹੁਣ ਉਸ ਵਿਚ ਮਿਲ ਕੇ ਤੇ ਇਕ-ਮਿਕ ਹੋ ਕੇ ਅਭੇਦ ਨਹੀਂ ਹੋ ਸਕਦੇ। ਇਸ ਤਰ੍ਹਾਂ ਆਤਮਕ ਰਾਹੀ

ਦੀ ਸਮੱਸਿਆ ਇਹ ਹੋ ਜਾਂਦੀ ਹੈ :

ਮਨੁ ਮੈਲਾ ਸਚੁ ਨਿਰਮਲਾ
ਕਿਉ ਕਰਿ ਮਿਲਿਆ ਜਾਇ ॥ (ਸੂਹੀ ਮ. ੩/੭੬੪)

ਪਰ ਪਰਮਾਤਮਾ ਨਾਲ ਮਿਲਾਪ ਹੋ ਕੇ ਉਸ ਵਿਚ ਅਭੇਦ ਹੋ ਜਾਣ ਲਈ ਇਹ ਜ਼ਰੂਰੀ ਹੈ ਕਿ ਆਤਮਾ ਤੇ ਪਰਮਾਤਮਾ ਦੋਵੇਂ ਇਕੋ ਜਿਹੇ ਗੁਣਾਂ ਵਾਲੇ ਹੋ ਜਾਣ। ਸੋ ਜਾਂ ਤਾਂ ਆਤਮਾ ਸ਼ੁੱਧ ਅਤੇ ਸਵੱਛ ਹੁੰਦੀ ਹੁੰਦੀ ਉਨ੍ਹੀ ਹੀ ਨਿਰਮਲ ਹੋ ਜਾਏ ਜਿੰਨਾ ਨਿਰਮਲ ਪਰਮਾਤਮਾ ਹੈ ਜਾਂ ਫੇਰ ਪਰਮਾਤਮਾ ਉਨਾ ਮੈਲਾ ਤੇ ਕਾਲਾ ਹੋ ਜਾਏ ਜਿੰਨੀ ਕਾਲੀ ਆਤਮਾ ਹੈ। ਪਰ ਇਸ ਸਬੰਧ ਵਿਚ ਗੁਰਬਾਣੀ ਵਿਚ ਬੜਾ ਸਪੱਸ਼ਟ ਕਰਕੇ ਦੱਸਿਆ ਹੈ :

ਨਿਰਮਲੁ ਮੈਲਾ ਨ ਥੀਐ ਸਬਦਿ ਰਤੇ ਪਤਿ ਹੋਇ ॥
(ਸਿਰੀ ਰਾਗ ਮ. ੧/੧੯)

ਹਰਿ ਨਿਰਮਲੁ ਸਚੁ ਮੈਲੁ ਨ ਲਾਗੈ,
ਸਚਿ ਲਾਗੈ ਮੈਲੁ ਗਵਾਵਣਿਆ (ਮਾਝ ਸ. ੩/੧੧੬)

ਪਰਮਾਤਮਾ ਕਦੀ ਮੈਲਾ ਨਹੀਂ ਹੁੰਦਾ। ਉਹ ਤਾਂ ਸਦੀਵ ਨਾਲ ਹੀ ਨਿਰਮਲ ਹੈ। ਸੋ ਸਾਡੇ ਪਾਸ ਪਰਮਾਤਮਾ ਦੀ ਪ੍ਰਾਪਤੀ ਦਾ ਤੇ ਉਸ ਵਿਚ ਇਕ ਹੋ ਕੇ ਅਭੇਦ ਹੋ ਜਾਣ ਦਾ, ਇਕੋ ਉਪਾਉ ਰਹਿ ਜਾਂਦਾ ਹੈ ਕਿ ਅਸੀਂ ਆਪਣੇ ਮਨਾਂ ਨੂੰ ਨਿਰਮਲ ਕਰੀਏ। ਹੇਠ ਲਿਖੀਆਂ ਤੁਕਾਂ ਵਿਚ ਇਸੇ ਸਿਧਾਂਤ ਵੱਲ ਇਸ਼ਾਰਾ ਕੀਤਾ ਹੈ ਜਦੋਂ ਕਿਹਾ ਹੈ :

ਪ੍ਰਭੁ ਮੇਰਾ ਸਦਾ ਨਿਰਮਲਾ
ਮਨਿ ਨਿਰਮਲ ਪਾਇਆ ਜਾਇ ॥ (ਸਿਰੀ ਰਾਗੁ ਮ. ੩/੬੫)
ਹਰਿ ਜੀਉ ਨਿਰਮਲ ਨਿਰਮਲਾ
ਨਿਰਮਲ ਮਨਿ ਵਾਸਾ ॥੧॥ ਰਹਾਉ ॥ (ਆਸਾ ਮ. ੩/੪੨੬)

ਇਨ੍ਹਾਂ ਤੁਕਾਂ ਵਿਚ ਬੜਾ ਸਪੱਸ਼ਟ ਕਰਕੇ ਦੱਸਿਆ ਹੈ ਕਿ

ਨਿਰਮਲ ਪਰਮਾਤਮਾ ਦੀ ਪ੍ਰਾਪਤੀ ਜਾਂ ਜੋਤ ਸਰੂਪ ਵਿਚ ਉਸ ਦੇ ਦਰਸ਼ਨ ਨਿਰਮਲ ਮਨ ਨੂੰ ਹੀ, ਜਾਂ ਨਿਰਮਲ ਮਨ ਦੁਆਰਾ ਹੀ ਮਨੁੱਖ ਨੂੰ, ਹੋ ਸਕਦੇ ਹਨ। ਪਰ ਮਨ ਆਮ ਕਰਮ ਕਾਂਡਾਂ ਆਦਿ ਨਾਲ ਅਤੇ ਸਹਿਜੇ ਕੀਤੇ ਕਾਬੂ ਵਿਚ ਨਹੀਂ ਆਉਂਦਾ ਤੇ ਉਪਰਲੇ ਕਰਨ ਤੇ ਵੀ ਜਨਮ-ਜਨਮਾਤਰਾਂ ਦੀ ਲੱਗੀ ਆ ਰਹੀ ਮੈਲ ਨੂੰ ਛੱਡ ਕੇ ਨਿਰਮਲ ਨਹੀਂ ਹੋ ਜਾਂਦਾ ਤਾਂ ਜੁਗਿਆਸੂ ਨੂੰ ਹੇਠ ਲਿਖੀ ਤੁਕ ਵਿਚ ਸਚਾਈ ਨਜ਼ਰ ਆਉਂਦੀ ਹੈ :

ਤੂ ਗੁਣ ਦਾਤੋ ਨਿਰਮਲੋ ਭਾਈ
ਨਿਰਮਲੁ ਨ ਮਨੁ ਹੋਇ ॥ (ਸੋਰਠਿ ਮ. ੧/੬੩੬)

ਪਰ ਇਸ ਦਾ ਇਹ ਭਾਵ ਵੀ ਨਹੀਂ ਕਿ ਸਾਡਾ ਮਨ ਕਦੀ ਵੀ ਨਿਰਮਲ ਨਹੀਂ ਹੋ ਸਕਦਾ ਤੇ ਆਤਮਕ ਉੱਨਤੀ ਨਹੀਂ ਕਰ ਸਕਦਾ। ਜਿਵੇਂ ਚੰਦ ਗ੍ਰਹਿਣ ਲੱਗਣ ਨਾਲ ਚੰਦ ਥੋੜ੍ਹੇ ਸਮੇਂ ਲਈ ਭਾਵੇਂ ਆਪਣੇ ਪਹਿਲੇ ਗੁਣ ਗੁਆ ਦਿੰਦਾ ਹੈ, ਪਰ ਉਹ ਆਪਣਾ ਅਸਲਾ ਨਹੀਂ ਗੁਆ ਦਿੰਦਾ। ਸਮਾਂ ਬੀਤਣ ਤੇ ਉਹ ਆਪਣੇ ਪ੍ਰਭਾਵਕ ਔਗੁਣ, ਮੈਲ ਤੇ ਕਾਲਖ ਆਦਿ ਛੱਡ ਕੇ ਆਪਣੇ ਅਸਲੀ ਰੂਪ ਵਾਲੇ ਗੁਣਾਂ ਨੂੰ, ਜਿਹੜੇ ਪਹਿਲੋਂ ਕਾਲਖ ਦੇ ਔਗੁਣ, ਸਦਕਾ ਛੁਪ ਚੁੱਕੇ ਸਨ, ਫੇਰ ਪ੍ਰਗਟ ਕਰਕੇ ਪਹਿਲਾਂ ਵਾਂਗ ਹੀ ਉਂਝ ਦਾ ਉਂਝ ਤੇਜਵਾਨ ਹੋ ਜਾਂਦਾ ਹੈ। ਇਸੇ ਤਰ੍ਹਾਂ ਸਾਡੇ ਮਨ ਦੀ ਮਾਇਆ ਦੇ ਪ੍ਰਭਾਵ ਸਦਕਾ ਗ੍ਰਹਿਣ ਕਰ ਲਏ ਔਗੁਣ ਨੂੰ ਛੱਡ ਕੇ ਤੇ ਆਪਣੇ ਅਸਲੇ ਵਾਲੇ ਦੱਬ ਚੁੱਕੇ ਹੋਏ ਗੁਣਾਂ ਨੂੰ ਮੁੜ ਕੇ ਪਰਗਟ ਕਰਕੇ ਆਪਣੇ ਸਮਾਤਨ ਰੂਪ ਵਿਚ ਆ ਸਕਦੇ ਹਨ ਤੇ ਆਪਣੇ ਅਸਲੇ ਵਿਚ ਮਿਲ ਕੇ ਅਭੇਦ ਹੋ ਕੇ ਪ੍ਰਭੂ ਰੂਪ ਹੋ ਸਕਦੇ ਹਨ।

ਮਨੁੱਖੀ ਆਤਮਾ ਤੇ ਪਰਮਾਤਮਾ ਦੇ ਅੰਤਰ ਨੂੰ ਗੁਰਬਾਣੀ ਵਿਚ ਇਹ ਕਹਿ ਕੇ ਵੀ ਦੱਸਿਆ ਹੈ :

ਹਮ ਨੀਵੀ ਪ੍ਰਭੁ ਅਤਿ ਊਚਾ

ਕਿਉ ਕਰਿ ਮਿਲਿਆ ਜਾਏ ॥ (ਸੂਹੀ ਮ. ੩/੭੭੨)

ਇਹ ਵੀ ਮਨੁੱਖਤਾ ਦੀ ਆਤਮਕ ਸਮੱਸਿਆ ਹੀ ਹੈ ਕਿ ਸਾਡੀਆਂ ਆਤਮਾਵਾਂ ਤਾਂ ਜਨਮਾਂ-ਜਨਮਾਂ ਦੀ ਮੈਲ ਸਦਕਾ ਮੈਲੀਆਂ ਤੇ ਕਾਲੀਆਂ ਹੋ ਕੇ ਬਹੁਤ ਨੀਵੇਂ ਪੱਧਰ ਤੇ ਜਾ ਚੁੱਕੀਆਂ ਹਨ ਪਰ ਪਰਮਾਤਮਾ ਨਿਰਮਲਤਾ ਦੇ ਬਹੁਤ ਉੱਚੇ ਪੱਧਰ ਤੇ ਹੈ, ਤਾਂ ਉਸ ਨੂੰ ਕਿਵੇਂ ਮਿਲਿਆ ਜਾਏ। ਪਰ ਇਸ ਦਾ ਉੱਤਰ ਵੀ ਗੁਰਬਾਣੀ ਵਿਚ ਹੀ ਦਿੱਤਾ ਹੈ, ਜਦੋਂ ਕਿਹਾ ਹੈ :

ਏਵਡੁ ਊਚਾ ਹੋਵੈ ਕੋਇ ॥
ਤਿਸੁ ਊਚੇ ਕਉ ਜਾਣੈ ਸੋਇ ॥ (ਜਪੁ ਜੀ)

ਉੱਚ ਪੱਧਰ ਤੇ ਵਿਚਰ ਰਹੇ ਪਰਮਾਤਮਾ ਨੂੰ ਉਹੀ ਜਾਣ ਸਕਦਾ ਹੈ, ਜਾਂ ਉਹੀ ਉਸ ਦੇ ਜੋਤ ਰੂਪ ਵਿਚ ਦਰਸ਼ਨ ਕਰ ਸਕਦਾ ਹੈ ਜਿਹੜਾ ਆਪਣੀ ਆਤਮਾ ਨੂੰ ਉਤਨਾ ਹੀ ਉੱਚਾ ਉਠਾ ਲਵੇ ਜਿੰਨਾ ਉੱਚਾ ਪਰਮਾਤਮਾ ਹੈ।



ਉਪਰੋਕਤ ਸਮੱਸਿਆ ਦਾ ਹੱਲ ਕਬੀਰ ਜੀ ਦੀ ਹੇਠ ਲਿਖੀ ਤੁਕ ਵਿਚ ਵੀ ਮਿਲਦਾ ਹੈ :

ਐਸਾ ਜੋਗੀ ਨਉ ਨਿਧਿ ਪਾਵੈ ॥
ਤਲ ਕਾ ਬ੍ਰਹਮੁ ਲੇ ਗਗਨਿ ਚਰਾਵੈ ॥
(ਆਸਾ ਕਬੀਰ ਜੀ/੪੭੭)

ਕਬੀਰ ਜੀ ਦੱਸਦੇ ਹਨ ਕਿ ਨੌਂ-ਨਿਧਾਂ ਦੀ ਪ੍ਰਾਪਤੀ ਵੀ ਐਸੇ ਜੋਗੀ ਨੂੰ ਹੀ ਹੋ ਸਕਦੀ ਹੈ, ਜਿਹੜਾ ਥੱਲੇ ਵਾਲੇ ਬ੍ਰਹਮ ਨੂੰ ਗਗਨ ਵਿਚ (ਭਾਵ ਉੱਪਰ ਜਾਂ ਉਪਰਲੇ ਪੱਧਰ ਤੇ) ਚੜ੍ਹਾ ਲਵੇ। ਸਾਡੀ ਆਤਮਾ ਵੀ ਉਂਝ ਤਾਂ ਬ੍ਰਹਮ ਰੂਪ ਹੀ ਹੈ, ਪਰ ਮਾਇਆ ਦੀ ਜਨਮਾਂ-ਜਨਮਾਂ ਦੀ ਮੈਲ ਸਦਕਾ ਉਹ ਨੀਵੇਂ ਪੱਧਰ ਤੇ ਜਾ ਚੁੱਕੀ ਹੈ। ਇਸੇ ਲਈ ਕਬੀਰ ਜੀ ਨੇ ਆਤਮਾ ਨੂੰ ਭਾਵੇਂ ਬ੍ਰਹਮ ਹੀ ਕਿਹਾ ਹੈ ਪਰ

ਨਿਰਮਲ ਬ੍ਰਹਮ (ਅਰਥਾਤ ਪਰਮਾਤਮਾ) ਤੋਂ ਵੱਖਰਾ ਦੱਸਣ ਲਈ ਉਸ ਨੂੰ 'ਤਲ ਕਾ ਬ੍ਰਹਮ' ਭਾਵ 'ਹੇਠਲੇ ਪੱਧਰ ਦਾ ਬ੍ਰਹਮ' ਜਾਂ 'ਨੀਵੇਂ ਪੱਧਰ ਤੇ ਜਾ ਚੁੱਕੀ ਆਤਮਾ' ਕਹਿ ਦਿੱਤਾ ਹੈ। ਪਰ ਉਨ੍ਹਾਂ ਨੇ ਇਸ਼ਾਰਾ ਇਹੀ ਕੀਤਾ ਹੈ ਕਿ ਆਪਣੀ ਆਤਮਾ ਨੂੰ ਉੱਪਰ ਚੁੱਕਿਆਂ ਹੀ ਆਤਮਕ ਲਾਭਾਂ ਦੀ ਪ੍ਰਾਪਤੀ ਹੁੰਦੀ ਹੈ।

ਪਰ ਇਥੇ ਹੀ ਇਹ ਖਿਆਲ ਰੱਖਣ ਦੀ ਵੀ ਲੋੜ ਹੈ ਕਿ ਨਉ-ਨਿਧੀਆਂ ਜਾਂ ਰਿਧੀਆਂ ਸਿਧੀਆਂ ਆਦਿ ਦੀ ਪ੍ਰਾਪਤੀ ਗੁਰਮਤਿ ਦਾ ਆਦਰਸ਼ ਨਹੀਂ। ਪਰ ਜਦ ਮਨ ਸਿਮਰਨ ਦੁਆਰਾ ਨਿਰਮਲ ਹੋ ਕੇ ਮਨ-ਬਿਰਤੀ ਉਪਰਲੇ ਪੱਧਰ ਤੇ ਜਾਂਦੀ ਹੈ ਤਾਂ ਮਨ ਵਿਚ ਆਪਣੇ ਅਸਲੇ ਦੀਆਂ ਤਾਕਤਾਂ ਵਧਦੀਆਂ ਜਾਣ ਕਰਕੇ ਰਿਧੀਆਂ ਸਿਧੀਆਂ ਵੀ ਸਹਿਜ-ਸੁਭਾ ਹੀ ਆ ਜਾਂਦੀਆਂ ਹਨ। ਪਰ ਜੁਗਿਆਸੂ ਨੂੰ ਇਨ੍ਹਾਂ ਵਿਚ ਫਸਣਾ ਨਹੀਂ ਚਾਹੀਦਾ।

ਸੋ ਵਾਹਿਗੁਰੂ ਜੀ ਦੀ ਪ੍ਰਾਪਤੀ ਲਈ ਜਾਂ ਉਸ ਦੇ ਦਰਸ਼ਨਾਂ ਲਈ ਆਪਣੀ ਆਤਮਾ ਨੂੰ ਉਚੇਰੇ ਲਿਜਾਣ ਦੀ ਲੋੜ ਹੈ। ਪਰ ਆਤਮਾ ਉੱਚੀ ਤਾਂ ਹੀ ਜਾ ਸਕਦੀ ਹੈ ਜੇ ਉਹ ਗੁਰਮਤਿ ਅਨੁਸਾਰ ਕੀਤੇ ਸਿਮਰਨ ਦੁਆਰਾ ਮਾਇਆ ਦੇ ਪ੍ਰਭਾਵ ਦੀ ਤੇ ਆਪਣੇ ਕੀਤੇ ਕੁਕਰਮਾਂ ਦੀ ਮੈਲ ਨੂੰ ਛੱਡੇ ਤੇ ਨਿਰਮਲ ਹੋਵੇ। ਇਸੇ ਲਈ ਜੁਗਿਆਸੂ ਨੂੰ ਗੁਰਬਾਣੀ ਵਿਚ ਇਸ਼ਾਰਾ ਵੀ ਦਿੱਤਾ ਹੈ :

ਗੁਰਮਤਿ ਆਖੀ ਦੇਖਹੁ ਊਚਾ ॥ (ਮਾਰੂ ਮ. ੧/੧੦੪੧)

ਉਸ ਉੱਚੇ ਵਾਹਿਗੁਰੂ ਜੀ ਨੂੰ ਗੁਰਮਤਿ ਤੇ ਚਲ ਕੇ (ਤੇ ਗੁਰਮਤਿ ਅਨੁਸਾਰ ਸਿਮਰਨ ਕਰਕੇ) ਦੇਖੋ। (ਪਰ ਇਥੇ ਅੱਖਾਂ ਤੋਂ ਭਾਵ ਅੰਦਰ ਦੀਆਂ ਅੱਖਾਂ ਤੋਂ ਹੈ)।

ਇਥੇ ਇਹ ਖਿਆਲ ਵੀ ਕਰ ਲਵੋ ਕਿ ਗੁਰਮਤਿ ਅਨੁਸਾਰ ਇਹ ਤਾਂ ਸਹੀ ਹੈ ਕਿ ਹਰ ਇਕ ਮਨੁੱਖ ਹੀ ਮਨ ਦੁਆਰਾ ਪਰਮਾਤਮਾ ਦਾ

ਆਪਣਾ ਆਪ ਹੈ, ਪਰ ਗੁਰਮਤਿ ਨੇ ਮਨੁੱਖ ਦੇ ਇਸ ਰਵੱਈਏ ਨੂੰ ਸਹੀ ਨਹੀਂ ਮੰਨਿਆ ਕਿ ਉਹ ਆਪਣੀ ਆਤਮਾ ਨੂੰ ਉੱਪਰ ਉਠਾਉਣ ਦਾ ਯਤਨ ਤਾਂ ਨਾ ਕਰੇ, ਪਰ ਨੀਵੇਂ ਪੱਧਰ ਤੇ ਖੜਾ ਹੀ ਅੱਡੀਆਂ ਚੁੱਕ ਚੁੱਕ ਕੇ ਕਹੀ ਜਾਵੇ, 'ਮੈਂ ਉੱਚਾ ਹਾਂ', 'ਮੈਂ ਉੱਚਾ ਹਾਂ' ਜਾਂ 'ਮੈਂ ਬ੍ਰਹਮ ਹਾਂ'। ਇਸ ਬਾਰੇ ਗੁਰਮਤਿ ਦਾ ਦ੍ਰਿਸ਼ਟੀਕੋਣ ਤਾਂ ਸਗੋਂ ਇਹ ਹੈ :

ਊਤਮੁ ਆਖਿ ਨ ਊਚਾ ਹੋਇ ॥ (ਪ੍ਰਭਾਤੀ ਮ. ੧/੧੩੩੦)

ਆਪਣੇ ਆਪ ਨੂੰ ਚੰਗਾ ਕਹੀ ਜਾਣ ਨਾਲ (ਆਤਮਾ ਦੁਆਰਾ) ਉਚੇਰਾ ਹੀ ਹੋ ਜਾਵੇਗਾ। ਸੋ ਜੇ ਮਨੁੱਖ ਉਚੇਰੇ ਪੱਧਰ ਤੇ ਹੋ ਕੇ ਕਹੇ, 'ਮੈਂ ਉੱਚਾ ਹਾਂ' ਤਾਂ ਹੀ ਠੀਕ ਹੈ, ਉਂਜ ਨਹੀਂ। ਇਸੇ ਲਈ ਹਰ ਇਕ ਮਨੁੱਖ ਲਈ ਆਪਣੀ ਆਤਮਾ ਨੂੰ ਉਚੇਰੇ ਪੱਧਰ ਤੇ ਲੈ ਜਾਣਾ ਹੀ ਉਚਿਤ ਹੈ। ਉਂਜ ਗੁਰਮਤਿ ਅਨੁਸਾਰ ਹੰਕਾਰ ਵੀ ਮਨ ਦੀ ਮੈਲ ਹੈ। ਸੋ ਮਨ ਦੇ ਨਿਰਮਲ ਹੋਣ ਲਈ ਤੇ ਆਤਮਕ ਉੱਨਤੀ ਲਈ ਇਹ ਜ਼ਰੂਰੀ ਹੈ ਕਿ ਜਗਿਆਸੂ ਦੇ ਮਨ ਦਾ ਹੰਕਾਰ ਘਟੇ। ਪਰ ਜੇ ਪ੍ਰਾਣੀ ਇਹ ਕਹਿੰਦਾ ਹੋਇਆ—'ਮੈਂ ਬ੍ਰਹਮ ਹਾਂ' 'ਮੈਂ ਬ੍ਰਹਮ ਹਾਂ' ਜਾਂ 'ਮੈਂ ਉੱਚਾ ਹਾਂ', 'ਮੈਂ ਉੱਚਾ ਹਾਂ' ਆਤਮਕ ਰਸਤੇ ਤੇ ਅੱਗੇ ਵਧੇ, ਤਾਂ ਉਹ ਬਹੁਤਾ ਅੱਗੇ ਨਹੀਂ ਵਧ ਸਕਦਾ ਤੇ ਛੇਤੀ ਹੀ ਹੰਕਾਰ ਦੀ ਖੱਡ ਵਿਚ ਜਾ ਡਿੱਗਦਾ ਹੈ। ਪਰ ਜੇ ਪ੍ਰਾਣੀ ਇਹ ਖਿਆਲ ਕਰਕੇ ਕਿ ਜਦ ਮੈਂ ਬ੍ਰਹਮ ਰੂਪ ਹਾਂ ਤੇ ਮੇਰਾ ਸਹੀ ਪੱਧਰ ਉਚੇਰਾ ਹੈ, ਤਾਂ ਮੈਂ ਨੀਵੇਂ ਪੱਧਰ ਤੇ ਕਿਉਂ ਟਿਕਿਆ ਰਵ੍ਹਾਂ ਆਪਣੀ ਆਤਮਾ ਨੂੰ ਉੱਪਰ ਉਠਾਉਣ ਦਾ ਯਤਨ ਕਰਦਾ ਹੈ ਤਾਂ ਉਸ ਦਾ ਆਪਣੇ ਆਪ ਨੂੰ ਬ੍ਰਹਮ ਸਮਝਣ ਜਾਂ ਕਹਿਣਾ ਸਹੀ ਤੇ ਲਾਭਦਾਇਕ ਹੈ, ਇਸੇ ਲਈ ਕਿਹਾ ਹੈ :

ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥

(ਵਾਰ ਆਸਾ ਮ. ੧/੪੬੬)

ਪਰ ਇਹ ਵਿਚਾਰ ਵੀ ਵਿਸਥਾਰ ਸਹਿਤ ਤੇ ਗੁਰਬਾਣੀ ਦੇ ਆਧਾਰ ਤੇ ਹੀ ਅੱਗੇ ਆਵੇਗੀ।

ਗੁਰਮਤਿ ਅਨੁਸਾਰ ਮਨੁੱਖ ਮਨ ਦੀ ਮੈਲ ਨੂੰ ਧੋ ਕੇ ਇਸ ਨੂੰ 'ਮੈਲੇ' ਤੋਂ 'ਨਿਰਮਲ' ਕਰਨ ਅਤੇ ਆਪਣੇ ਅਸਲੇ ਵਾਲੇ ਰੂਪ ਵਿਚ ਲਿਆਉਣ ਦੀ ਇਕੋ ਇਕ ਵਿਧੀ ਹੈ, ਤੇ ਉਹ ਹੈ ਨਾਮ (ਵਾਹਿਗੁਰੂ ਜੀ ਦਾ ਨਾਮ ਜਾਂ ਨਾਮ ਸਿਮਰਨ) ਇਸੇ ਲਈ ਕਿਹਾ ਹੈ :

ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥

(ਗਉੜੀ ਸੁਖਮਨੀ ਮ. ੫/੨੬੩)

ਹਰਿ ਦਿਨੁ ਹਰਿ ਸਿਮਰਨੁ ਮੇਰੇ ਭਾਈ ॥
ਕੋਟਿ ਜਨਮ ਕੀ ਮਲੁ ਲਹਿ ਜਾਈ ॥

(ਗਉੜੀ ਮ. ੫/੧੯੫)

ਮਨੁ ਮੈਲਾ ਇਵ ਸੁਧੁ ਹੈ ਹਰਿ ਨਾਮੁ ਧਿਆਏ ॥

(ਵਾਰ ਸੂਹੀ ਕੀ ਮ. ੩/੭੯੧)



ਭਰੀਐ ਮਤਿ ਪਾਪਾਂ ਕੈ ਸੰਗਿ ॥
ਉਹ ਧੋਪੈ ਨਾਵੈ ਕੈ ਰੰਗਿ ॥ (ਜਪੁਜੀ/੪)

ਇਸੇ ਸੰਬੰਧ ਵਿਚ ਗੁਰੂ ਸਾਹਿਬ ਜੀ ਨੇ ਆਪਣਾ ਨਿੱਜੀ ਤਜ਼ਰਬਾ ਵੀ ਸਾਡੇ ਸਾਹਮਣੇ ਰੱਖਿਆ ਹੈ ਤੇ ਬੜਾ ਸਪੱਸ਼ਟ ਕਰਕੇ ਦੱਸਿਆ ਹੈ ਕਿ ਉਨ੍ਹਾਂ ਨੇ ਵੀ ਆਪਣੇ ਮਨ ਦੀ ਮੈਲ ਵਾਹਿਗੁਰੂ ਜੀ ਦੇ ਸਿਮਰਨ ਦੁਆਰਾ ਹੀ ਦੂਰ ਕੀਤੀ। ਗੁਰੂ ਸਾਹਿਬ ਜੀ ਫੁਰਮਾਉਂਦੇ ਹਨ :

ਅਬਿਨਾਸੀ ਜੀਅਨ ਕੋ ਦਾਤਾ ॥
ਸਿਮਰਤ ਸਭ ਮਲੁ ਖੋਈ ॥ (ਸੋਰਠਿ ਮ. ੫/੬੧੭)

ਜਨਮਾਂ ਜਨਮਾਂ ਦੀ ਮਨ ਨੂੰ ਲੱਗਦੀ ਰਹੀ ਮੈਲ, ਮਨ ਦਾ ਆਪਣਾ ਆਪ ਜਾਂ ਮਨ ਦਾ ਅੰਗ (ਮਾੜਾ ਸੁਭਾਅ) ਹੀ ਬਣਦੀ ਚਲੀ ਜਾਂਦੀ ਹੈ। ਇਸੇ ਲਈ ਸਿਮਰਨ ਦੁਆਰਾ ਮਨ ਨੂੰ ਮੈਲ ਤੋਂ ਰਹਿਤ ਕਰਕੇ

ਨਿਰਮਲ ਤੇ ਨਵਾਂ ਕਰਨ ਨੂੰ ਗੁਰਬਾਣੀ ਵਿਚ 'ਆਪੇ ਨੂੰ ਆਪ ਖਾਣਾ' ਵੀ ਕਹਿ ਦਿੱਤਾ ਹੈ, ਜਿਵੇਂ :

ਆਪ ਸੁਤੀ ਆਪੁ ਖਾਇਆ
ਤਾ ਮਨੁ ਨਿਰਮਲੁ ਹੋਆ ਜੋਤੀ ਜੋਤਿ ਸਮਾਈ ॥

(ਗੂਜਰੀ ਮ. ੩/੪੯੦)

ਆਪੈ ਆਪੁ ਖਾਇ ਤਾ ਨਿਰਮਲੁ ਹੋਵੈ
ਧਾਵਤੁ ਵਰਜਿ ਰਹਾਏ ॥ (ਸਿਧ ਗੋਸਟਿ ਮ. ੧/੪੯੦)

ਇਨ੍ਹਾਂ ਤੁਕਾਂ ਵਿਚ 'ਖਾਣ' ਤੋਂ ਭਾਵ 'ਖਤਮ ਕਰ ਦੇਣ' ਤੋਂ ਹੈ। ਉਂਜ ਗੁਰਬਾਣੀ ਵਿਚ 'ਆਪ' ਤੋਂ ਭਾਵ ਮੈਂ ਬਿਰਤੀ ਤੇ ਹੰਕਾਰ ਤੋਂ ਵੀ ਲਿਆ ਗਿਆ ਹੈ ਤੇ ਹਉਮੈ ਨੂੰ ਵੀ ਮਨ ਦੀ ਮੈਲ ਹੀ ਦੱਸਿਆ ਹੈ। ਇਸ ਮੈਲ ਨੇ ਜੁਗਿਆਸੂ ਨੂੰ ਸਿਮਰਨ ਦੁਆਰਾ ਹੀ ਖਤਮ ਕਰਨਾ ਹੈ। ਸੋ ਉਪਰੋਕਤ ਤੁਕਾਂ ਵਿਚ 'ਆਪ' ਦਾ ਭਾਵ ਹਉਮੈ ਵੀ ਢੁੱਕ ਜਾਂਦਾ ਹੈ। ਪਰ ਵਿਸ਼ਾਲਤਾ ਵਿਚ, ਸਾਰੀ ਮੈਲ ਤੋਂ ਲਿਆ ਭਾਵ ਵਧੇਰੇ ਢੁੱਕਵਾਂ ਹੈ। ਆਪੇ ਨੂੰ ਆਪ ਖਾਣਾ ਜਾਂ ਆਪਣੇ ਮਾੜੇ ਪਾਸੇ ਨੂੰ ਖਤਮ ਕਰਕੇ ਚੰਗਾ ਤੇ ਨਿਰਮਲ ਕਰ ਲੈਣਾ ਹੀ ਗੁਰਮਤਿ ਦਾ ਆਦਰਸ਼ ਹੈ। ਪਰ ਇਹ ਪ੍ਰਾਪਤੀ ਵੀ 'ਗੁਰਮਤਿ' ਹੀ ਹੁੰਦੀ ਹੈ। ਇਸੇ ਲਈ ਕਿਹਾ ਹੈ :

ਨਾਨਕ ਆਪੇ ਆਪਿ ਆਪਿ ਖੁਆਇਆ ॥
ਗੁਰਮਤਿ ਮਨਿ ਪਰਗਾਸੁ ਸਚਾ ਪਾਈਆ ॥

(ਆਸਾ ਮ. ੪/੩੬੯)

ਹਉਮੈ ਰੋਗੁ ਗਇਆ ਦੂਖੁ ਲਾਥਾ
ਆਪੁ ਆਪੈ ਗੁਰਮਤਿ ਖਾਧਾ ॥ (ਸਿਰੀ ਰਾਗ ਮ. ੪/੭੮)

ਪਰ ਗੁਰਮਤਿ ਅਨੁਸਾਰ ਆਤਮਕ ਉੱਨਤੀ ਵੀ ਨਾਮ ਦੁਆਰਾ ਤੇ ਨਾਮ ਸਿਮਰਨ ਦੁਆਰਾ ਹੀ ਹੁੰਦੀ ਹੈ। ਇਸੇ ਲਈ ਇਹ ਸਮਝਣਾ ਬਹੁਤ ਜ਼ਰੂਰੀ ਹੈ ਕਿ ਗੁਰਮਤਿ ਵਿਚ ਨਾਮ ਤੋਂ ਤੇ ਨਾਮ ਸਿਮਰਨ ਤੋਂ

ਕੀ ਭਾਵ ਲਿਆ ਹੈ ਤੇ ਨਾਮ ਸਿਮਰਨ ਦੀ ਸਹੀ ਵਿਧੀ, ਜੇ ਕੋਈ ਹੈ, ਤਾਂ ਕੀ ਹੈ ?

ਪਿਛੇ ਅਸੀਂ ਵਿਚਾਰ ਚੁੱਕੇ ਹਾਂ ਕਿ ਬਾਹਰ ਦੇ ਪਸਾਰੇ ਦਾ ਜਾਂ ਆਕਾਰ ਦਾ ਸਿੱਧਾ ਤੇ ਵਧੇਰਾ ਪ੍ਰਭਾਵ ਚੇਤ ਮਨ-ਮਨ ਤੇ ਹੀ ਪੈਂਦਾ ਹੈ, ਅਰਧ-ਚੇਤ ਮਨ ਤੇ ਉਸ ਤੋਂ ਘੱਟ ਅਤੇ ਅਚੇਤ-ਮਨ ਤੇ ਇਹ ਪ੍ਰਭਾਵ ਉੱਕਾ ਹੀ ਨਹੀਂ ਪੈਂਦਾ। ਸੋ ਚੇਤ-ਮਨ ਹੀ ਇਸ ਪ੍ਰਭਾਵ ਸਦਕਾ ਮੈਲਾ ਹੋ ਹੋ ਕੇ ਕਾਲਾ ਸਿਆਹ ਹੋ ਜਾਂਦਾ ਹੈ।

ਅਰਧ-ਚੇਤ ਮਨ ਉਸ ਤੋਂ ਘੱਟ ਕਾਲਾ ਹੁੰਦਾ ਹੈ ਪਰ ਅਚੇਤ ਮਨ ਇਸ ਮੈਲ ਜਾਂ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੋਣ ਕਰਕੇ ਨਿਰਮਲ (ਨਿਰਅੰਜਨ) ਮੈਲ-ਰਹਿਤ ਅਤੇ ਨਿਰੋਲ, ਆਪਣੇ ਅਸਲੇ ਵਾਲੇ ਜੋਤਿ ਰੂਪ ਵਿਚ, ਜਾਂ ਨਿਰੰਕਾਰ ਰੂਪ ਵਿਚ ਹੀ ਟਿਕਿਆ ਰਹਿੰਦਾ ਹੈ।

ਇਸ ਤਰ੍ਹਾਂ ਸਾਡੇ ਸਾਰਿਆਂ ਦੇ ਅੰਦਰ ਅਚੇਤ ਮਨ ਹੀ ਹਰੀ ਰੂਪ ਜਾਂ ਹਰੀ ਦਾ ਆਪਣਾ ਆਪ ਹੈ ਤੇ ਮਨ ਦਾ ਇਹ ਭਾਗ ਹੀ ਹਰੀ ਦਾ ਗੁਪਤ ਨਿਵਾਸ ਸਥਾਨ ਹੈ ਜਿਥੇ ਪਹੁੰਚ ਕੇ ਸਾਡੀ ਮਨ-ਬਿਰਤੀ ਨੂੰ ਜੋਤ ਸਰੂਪ ਪਰਮਾਤਮਾ ਦੇ ਦਰਸ਼ਨ ਹੁੰਦੇ ਹਨ। ਇਸੇ ਨੂੰ ਹੀ ਗੁਰਬਾਣੀ ਵਿਚ 'ਦਸਵਾਂ ਘਰ' ਵੀ ਕਿਹਾ ਹੈ ਤੇ ਜਿਵੇਂ ਪਿਛੇ ਕਿਹਾ ਜਾ ਚੁੱਕਾ ਹੈ, ਇਸੇ ਨੂੰ ਹੀ 'ਨਿਜ ਘਰ', 'ਮਹਲ ਘਰ' ਤੇ 'ਪਿਰ ਘਰ' ਆਦਿ ਹੋਰ ਬਹੁਤ ਨਾਂ ਵੀ ਦਿੱਤੇ ਹਨ।

ਪਰ ਗੁਰਮਤਿ ਦਾ ਦ੍ਰਿਸ਼ਟੀਕੋਣ ਤਾਂ ਇਹ ਵੀ ਹੈ ਕਿ ਦਸਵਾਂ ਦੁਆਰ ਖੁੱਲ੍ਹਣ ਤੇ ਅਤੇ ਮਨ ਬਿਰਤੀ ਦੇ ਦਸਵੇਂ ਘਰ ਵਿਚ ਪਹੁੰਚਣ ਤੇ ਹੀ ਉਸ ਨੂੰ ਜੋਤਿ ਰੂਪ ਦੇ ਦਰਸ਼ਨ ਹੁੰਦੇ ਹਨ। ਇਸੇ ਨਿਜੀ ਤਜ਼ਰਬੇ ਨੂੰ ਹੀ ਕਬੀਰ ਜੀ ਨੇ ਵੀ ਦੱਸਿਆ ਹੈ ਜਦੋਂ ਉਨ੍ਹਾਂ ਨੇ ਕਿਹਾ ਹੈ :

ਦਸਵੈ ਦੁਆਰਿ ਕੁੰਜੀ ਜਬ ਦੀਜੈ ॥

ਤਉ ਦਇਆਲ ਕੋ ਦਰਸਨੁ ਕੀਜੈ ॥

(ਗਉੜੀ ਬਾ. ਅਖਰੀ ਕਬੀਰ ਜੀ/੩੪੧)

ਦਸਵੇਂ ਦੁਆਰ ਨੂੰ ਜਦ ਕੁੰਜੀ ਲਾਈ ਜਾਏ (ਤੇ ਇਸ ਨੂੰ ਖੋਲ੍ਹਿਆ ਜਾਏ) ਤਾਂ ਹੀ ਦਇਆਲ (ਪਰਮਾਤਮਾ) ਦੇ ਦਰਸ਼ਨ ਹੁੰਦੇ ਹਨ।

ਸੋ ਜਦ ਦਸਵੇਂ ਦੁਆਰ 'ਚੋਂ ਲੰਘਣ ਤੇ ਹੀ ਮਨ-ਬਿਰਤੀ ਦਸਵੇਂ ਘਰ ਵਿਚ (ਜਾਂ ਅਚੇਤ-ਮਨ ਵਿਚ) ਪਹੁੰਚਦੀ ਹੈ ਤੇ ਉਥੇ ਉਸ ਨੂੰ ਨਿਰੰਜਨ (ਨਿਰ-ਅੰਜਨ ਜਾਂ ਮੈਲ-ਰਹਿਤ) ਜੋਤਿ ਸਰੂਪੀ ਦੇ ਦਰਸ਼ਨ ਹੁੰਦੇ ਹਨ ਤਾਂ ਦਸਵਾਂ ਦੁਆਰ ਨਿਰਸੰਦੇਹ ਉਥੇ ਹੀ ਹੈ ਜਿਥੇ ਅਰਧ-ਚੇਤ ਮਨ ਖ਼ਤਮ ਹੋ ਕੇ ਅਚੇਤ-ਮਨ ਸ਼ੁਰੂ ਹੁੰਦਾ ਹੈ ਜਾਂ ਜਿਥੇ ਪਹੁੰਚ ਕੇ ਮਨ ਉੱਪਰ ਪੈ ਰਹੇ ਮਾਇਆ ਦੇ ਪ੍ਰਭਾਵ ਖ਼ਤਮ ਹੋ ਜਾਂਦੇ ਹਨ।

ਪਰਮਾਤਮਾ ਦੇ ਖੋਜੀਆਂ ਤੇ ਉਸ ਦੇ ਦਰਸ਼ਨ-ਅਭਿਲਾਖੀਆਂ ਨੇ ਤ੍ਰਿਕੁਟੀ ਵੀ ਮਨ ਦੇ ਉਸੇ ਸਥਾਨ ਨੂੰ ਹੀ ਕਿਹਾ ਹੈ ਜਿਥੇ ਤਿੰਨ-ਗੁਣੀ ਮਾਇਆ ਦਾ (ਜਾਂ ਤਿੰਨਾਂ ਗੁਣਾਂ ਦਾ) ਮਨ ਤੇ ਪੈ ਰਿਹਾ ਪ੍ਰਭਾਵ ਖ਼ਤਮ ਹੋ ਜਾਂਦਾ ਹੈ। ਇਸ ਤਰ੍ਹਾਂ ਤ੍ਰਿਕੁਟੀ ਤੇ ਦਸਵਾਂ ਦੁਆਰ ਵੀ ਇਕੋ ਥਾਂ ਤੇ ਹੀ ਹਨ, ਤ੍ਰਿਕੁਟੀ ਛੁਟਣ ਤੇ, ਜਾਂ ਮਨ ਦੇ ਤਿੰਨ-ਗੁਣ ਮਾਇਆ ਦੇ ਪ੍ਰਭਾਵ ਤੋਂ ਛੁਟਕਾਰਾ ਪਾਉਣ ਤੇ, ਹੀ ਦਸਵਾਂ ਦੁਆਰ ਵੀ ਖੁੱਲ੍ਹਦਾ ਹੈ ਤੇ ਤਾਂ ਮਨ-ਬਿਰਤੀ ਨੂੰ ਦਸਵੇਂ ਘਰ ਵਿਚ ਪਹੁੰਚ ਕੇ ਜੋਤਿ ਸਰੂਪੀ ਪਰਮਾਤਮਾ ਦੇ ਦਰਸ਼ਨ ਹੁੰਦੇ ਹਨ। ਇਸੇ ਲਈ ਕਿਹਾ ਹੈ :

ਜਿਸ ਛੁਟੈ ਤ੍ਰਿਕੁਟੀ ਤਿਸੁ ਨਿਜ ਘਰਿ ਵਾਸਾ ॥

(ਆਸਾ ਮ. ੫/੩੭੪)

ਤ੍ਰਿਕੁਟੀ ਛੁਟੈ ਦਸਵਾਂ ਦਰੁ ਖੁਲੈ ॥
ਤਾ ਮਨੁ ਖੀਵਾ ਭਾਈ ॥ (ਕੇਦਾਰਾ ਕਬੀਰ ਜੀ)

ਸਾਧਾਰਨ ਹਾਲਤਾਂ ਵਿਚ ਸਰੀਰ ਦੇ ਬਾਹਰ ਨੂੰ ਖੁੱਲ੍ਹਣ ਵਾਲੇ

ਦਰਵਾਜ਼ਿਆਂ ਰਾਹੀਂ ਚੇਤ-ਮਨ ਸਦਾ ਹੀ ਬਾਹਰਲੇ ਮਾਇਆ ਦੇ ਪਸਾਰੇ ਨਾਲ ਜੁੜਿਆ ਰਹਿੰਦਾ ਹੈ ਤੇ ਮਾਇਆ ਦੀਆਂ ਖਿੱਚਾਂ ਸਦਕਾ ਮਨ ਦੀਆਂ ਰੁਚੀਆਂ ਤੇ ਮਨ-ਬਿਰਤੀ ਬਾਹਰ ਵੱਲ ਨੂੰ ਮੁੜ ਕੇ ਜਾਂ ਆਪਣੇ ਅੰਦਰ ਵੱਲ ਨੂੰ ਝਾਤ ਮਾਰ ਕੇ ਅਰਧ-ਚੇਤ ਤੇ ਅਚੇਤ-ਮਨ ਵੱਲ ਨੂੰ ਵੇਖਣਾ ਜਾਂ ਉਧਰ ਨੂੰ ਜਾਣਾ ਅਸੰਭਵ ਹੁੰਦਾ ਹੈ। ਪਰ ਜੋਤਿ ਸਰੂਪੀ ਪਰਮਾਤਮਾ ਦਾ ਵਾਸਾ ਤਾਂ ਬਾਹਰ ਦੇ ਪਸਾਰੇ ਤੋਂ ਦੂਜੇ ਪਾਸੇ, ਸਾਡੇ ਅੰਦਰ ਹੀ ਚੇਤ-ਮਨ ਵਿਚ ਹੁੰਦਾ ਹੈ। ਇਹੀ ਗੱਲ ਸਾਨੂੰ ਕਬੀਰ ਜੀ ਨੇ ਦੱਸੀ ਹੈ, ਜਦੋਂ ਕਿਹਾ ਹੈ :

ਗੁਰ ਗਮ ਗਿਆਨ ਬਤਾਵੈ ਭੇਦ ॥
ਉਲਟਾ ਰਹੈ ਅਭੰਗ ਅਛੇਦ ॥

(ਗਉੜੀ ਥਿਤੀ ਕਬੀਰ ਜੀ/੩੪੩)

'ਗੁਰ ਗਮ' ਤੋਂ ਭਾਵ ਹੈ 'ਪਹੁੰਚਿਆ ਹੋਇਆ ਗੁਰੂ' (ਜਾਂ ਪੂਰਾ ਗੁਰੂ) ਜਿਹੜਾ ਆਪਣੀ ਆਤਮਕ ਮੰਜ਼ਲ ਤੇ ਪਹੁੰਚਿਆ ਹੋਇਆ ਹੋਵੇ। ਗੁਰਬਾਣੀ ਵਿਚ ਅਜਿਹੇ ਮਹਾਂ ਪੁਰਸ਼ ਦੀ ਨਿਸ਼ਾਨੀ ਇਹੀ ਦੱਸੀ ਹੈ :



ਘਰਿ ਮਹਿ ਘਰੁ ਦਿਖਾਇ ਦੇਇ
ਸੋ ਸਤਿਗੁਰੁ ਪੁਰਖੁ ਸੁਜਾਣੁ ॥
ਪੰਚ ਸਬਦ ਧੁਨਿ ਕਰ ਧੁਨਿ
ਤਹ ਬਾਜੇ ਸਬਦੁ ਨੀਸਾਣੁ ॥ (ਵਾਰ ਮਲਾਰ ਮ. ੧/੧੨੯੦)
ਘਰ ਭੀਤਰਿ ਘਰੁ ਗੁਰੂ ਦਿਖਾਇਆ
ਸਹਜਿ ਰਤੇ ਮਨ ਭਾਈ ॥ (ਸੋਰਠਿ ਮ. ੧/੬੩੪)

ਇਨ੍ਹਾਂ ਤੁਕਾਂ ਵਿਚ ਪਹਿਲੇ ਘਰ ਦਾ ਭਾਵ ਹੈ, ਸਰੀਰ (ਜੀਵ ਦਾ ਘਰ, ਜਿਸ ਵਿਚ ਜੀਵ ਦਾ ਵਾਸਾ ਹੈ) ਤੇ ਦੂਜੇ ਘਰ ਦਾ ਭਾਵ ਹੈ, ਪਰਮਾਤਮਾ ਦਾ ਘਰੁ (ਦਸਵਾਂ ਘਰ ਜਾਂ ਨਿਜ ਘਰ) ਜਿਹੜਾ ਸਾਡੇ ਸਾਰਿਆਂ ਦੇ ਸਰੀਰ ਦੇ (ਤੇ ਸਰੀਰ ਵਿਚ ਅੱਗੋਂ ਮਨ ਦੇ) ਅੰਦਰ ਹੈ।

ਸੋ ਇਨ੍ਹਾਂ ਦੋਹਾਂ ਤੁਕਾਂ ਦੇ ਸਮੁੱਚੇ ਭਾਵ ਅਨੁਸਾਰ, 'ਗੁਰ ਗਮ' ਜਾਂ 'ਪੂਰਾ ਗੁਰੂ' ਉਹ ਹੈ ਜਿਸ ਨੇ ਆਪਣੀ ਆਤਮਕ ਮੰਜ਼ਲ ਤੇ ਪਹੁੰਚ ਕੇ ਜੋਤਿ ਸਰੂਪੀ ਪਰਮਾਤਮਾ ਦੇ ਦਰਸ਼ਨ ਕੀਤੇ ਹੋਣ ਤੇ ਜਿਹੜਾ ਸਾਨੂੰ ਵੀ ਸਾਡੇ ਅੰਦਰ ਹੀ, ਜਾਂ ਸਾਡੇ ਸਰੀਰ ਵਿਚ ਹੀ ਪਰਮਾਤਮਾ ਦਾ ਘਰ ਦਿਖਾ ਸਕੇ ਜਾਂ ਪਰਮਾਤਮਾ ਦੇ ਜੋਤਿ ਰੂਪ ਵਿਚ ਦਰਸ਼ਨ ਕਰਾ ਸਕੇ।

ਉਪਰ ਆਈਆਂ ਤੁਕਾਂ ਵਿਚ ਆਏ 'ਘਰ' ਤੋਂ ਭਾਵ 'ਨਿਜ ਘਰ' (ਜਾਂ ਪਰਮਾਤਮਾ ਦਾ ਘਰ) ਹੀ ਹੈ। ਇਸ ਸਿਧਾਂਤ ਦੀ ਪ੍ਰੋੜ੍ਹਤਾ ਹੇਠ ਲਿਖੀ ਤੁਕ ਤੋਂ ਵੀ ਹੁੰਦੀ ਹੈ :

ਘਰ ਮਹਿ ਨਿਜ ਘਰੁ ਪਾਇਆ
ਸਤਿਗੁਰ ਦੇਇ ਵਡਾਈ ॥ (ਵਡਹੰਸ ਮ. ੩/੫੭੨)

ਗੁਰਬਾਣੀ ਵਿਚ ਹੋਰ ਕਈ ਥਾਵਾਂ ਤੇ ਵੀ ਸਾਡੇ ਸਰੀਰ ਨੂੰ ਪਰਮਾਤਮਾ ਦੇ ਸਾਡੇ ਅੰਦਰ ਦੇ ਘਰ ਨੂੰ 'ਘਰ ਮਹਿ ਘਰ' (ਨਿਜ ਘਰ), 'ਘਰ ਮਹਿ ਮਹਲ', 'ਘਰੈ ਅੰਦਰਿ ਘਰੁ' 'ਮਹਲੈ ਅੰਦਰਿ ਮਹਲੁ', ਜਾਂ 'ਘਰ ਹੀ ਵਿਚ ਮਹਲੁ' ਆਦਿ ਕਹਿ ਦਿੱਤਾ ਹੈ, ਪਰ ਭਾਵ ਇਹਨਾਂ ਤੋਂ ਇਕ ਹੀ ਹੈ :



ਘਰਿ ਮਹਿ ਘਰੁ ਜੋ ਦੇਖਿ ਦਿਖਾਵੈ ॥
ਗੁਰ ਮਹਲੀ ਸੋ ਮਹਲਿ ਬੁਲਾਵੈ ॥
(ਬਸੰਤ ਵਾਰ ਮ. ੧/੧੧੮੯)

ਜਿਨੀ ਆਪੁ ਪਛਾਣਿਆ
ਘਰ ਮਹਿ ਮਹਲੁ ਸੁ ਥਾਇ ॥ (ਸਿਰੀ ਰਾਗ ਮ. ੧/੫੬)

ਮਹਲੈ ਅੰਦਰਿ ਮਹਲੁ ਕੋ ਪਾਏ ॥
ਗੁਰ ਕੈ ਸਬਦਿ ਸਚਿ ਚਿਤੁ ਲਾਏ ॥
(ਮਾਰੂ ਮ. ੩/੧੦੬੪)

ਘਰ ਹੀ ਵਿਚਿ ਮਹਲੁ ਪਾਇਆ ।

ਗੁਰ ਸਬਦੀ ਵੀਚਾਰਿ ॥ (ਸਿਰੀ ਰਾਗ ਮ. ੩/੩੦)

ਸਤਿਗੁਰੁ ਸੇਵੇ ਭਰਮੁ ਚੁਕਾਏ ॥

ਘਰ ਹੀ ਅੰਦਰਿ ਸਚੁ ਮਹਲੁ ਪਾਏ ॥

(ਬਿਲਾਵਲ ਮ. ੫/੮੪੨)

ਜਿਹੜੇ ਮਹਾਂ ਪੁਰਸ਼ ਗੁਰਮਤਿ ਦੇ ਦੱਸੇ ਰਸਤੇ ਤੇ ਚੱਲ ਕੇ ਇਤਨੀ ਉੱਚੀ ਪਦਵੀ ਦੀ ਪ੍ਰਾਪਤੀ ਕਰ ਲੈਂਦੇ ਹਨ ਕਿ ਆਪ ਵੀ ਆਪਣੇ ਅੰਦਰ ਬ੍ਰਹਮ ਜੋਤਿ ਦੇ ਦਰਸ਼ਨ ਕਰ ਲੈਣ ਤੇ ਦੂਜਿਆਂ ਨੂੰ ਵੀ ਦਰਸ਼ਨ ਕਰਾ ਸਕਣ, ਉਨ੍ਹਾਂ ਦੀ ਗੁਰਬਾਣੀ ਵਿਚ ਉਪਮਾ ਵੀ ਬਹੁਤ ਕੀਤੀ ਹੈ ਤੇ ਕਿਹਾ ਹੈ :

ਨਾਨਕ ਦੇਖਿ ਦਿਖਾਈਐ

ਹਉ ਸਦ ਬਲਿਹਾਰੈ ਜਾਸੁ ॥ (ਸਿਰੀ ਰਾਗੁ ਮ. ੧/੧੮)

ਪਰ ਇਥੇ ਵਿਚਾਰ ਤਾਂ ਇਸ ਤੁਕ ਬਾਰੇ ਚੱਲ ਰਹੀ ਸੀ :

ਗੁਰ ਗਮ ਗਿਆਨ ਬਤਾਵੈ ਭੇਦ ॥

ਉਲਟਾ ਰਹੈ ਅਭੰਗ ਅਛੇਦ ॥



(ਗਉੜੀ, ਥਿਤੀ ਕਬੀਰ ਜੀ/੩੪੩)

ਇਸ ਤੁਕ ਵਿਚ ਕਬੀਰ ਜੀ ਪਰਮਾਤਮਾ ਦੀ ਖੋਜ ਵਿਚ ਪਏ ਜੁਗਿਆਸੂ ਨੂੰ ਦੱਸਦੇ ਹਨ ਕਿ ਭਾਈ ਆਪਣੀ ਆਤਮਕ ਮੰਜ਼ਲ ਤੇ ਪਹੁੰਚਿਆ ਹੋਇਆ ਤੇ ਸੱਚੀ ਸੋਝੀ ਵਾਲਾ ਆਤਮਕ ਗੁਰੂ ਤਾਂ ਆਤਮਕ ਗਿਆਨ ਦਾ ਇਕ ਬੜਾ ਵੱਡਾ ਭੇਦ ਇਹ ਦਸਦਾ ਹੈ ਕਿ ਪਰਮਾਤਮਾ ਜਿਹੜਾ ਅਭੰਗ ਹੈ ਤੇ ਅਛੇਦ ਹੈ। ਇਹ ਦੋਵੇਂ ਨਿਰੰਕਾਰ ਸਰੂਪ ਪਰਮਾਤਮਾ ਦੇ ਗੁਣ ਹਨ। ਤੇ ਜਿਸ ਨੂੰ ਤੂੰ ਢੂੰਡਦਾ ਹੈਂ, ਉਹ ਤਾਂ ਉਲਟਾ ਰਹਿੰਦਾ ਹੈ।

ਇਥੇ ਉਲਟਾ ਕਹਿਣ ਤੋਂ ਭਾਵ ਇਹ ਨਹੀਂ ਕਿ ਪਰਮਾਤਮਾ ਸੀਸ ਆਸਨ ਵਿਚ ਸਿਰ ਭਾਰ ਉਲਟਾ ਖੜਾ ਹੈ ਜਾਂ ਕਿਸੇ ਹੋਰ ਐਸੇ ਆਸਨ

ਵਿਚ ਉਲਟਾ ਹੋਇਆ ਹੋਇਆ ਹੈ। ਸਗੋਂ ਇਸ ਦਾ ਭਾਵ ਇਹ ਹੈ ਕਿ ਉਹ ਉਲਟੇ ਪਾਸੇ ਵੱਲ ਨੂੰ ਰਹਿੰਦਾ ਹੈ। ਜਿਧਰ ਨੂੰ ਸਾਡੀ ਮਨ ਬਿਰਤੀ ਸਾਧਾਰਨ ਹਾਲਤਾਂ ਵਿਚ ਖਿੱਚ ਜਾਂਦੀ ਰਹਿੰਦੀ ਹੈ, ਉਸ ਦੇ ਉਲਟੇ ਪਾਸੇ ਵੱਲ ਅਰਥਾਤ ਸਾਡੇ ਮਨ ਦੇ ਅੰਦਰ ਹੀ ਚੇਤ-ਮਨ ਤੋਂ ਦੂਜੇ ਪਾਸੇ ਅਚੇਤ-ਮਨ ਵਿਚ ਰਹਿੰਦਾ ਹੈ। ਸੋ ਪਰਮਾਤਮਾ ਨੂੰ ਖੋਜਣ ਲਈ ਤੇ ਜੋਤਿ ਰੂਪ ਵਿਚ ਉਸ ਦਾ ਦਰਸ਼ਨ ਕਰਨ ਲਈ ਜ਼ਰੂਰੀ ਹੈ ਕਿ ਮਨ ਬਿਰਤੀ ਨੂੰ ਬਾਹਰ ਦੇ ਪਸਾਰੇ ਵਲੋਂ ਹਟਾ ਕੇ ਅੰਦਰ ਵੱਲ ਨੂੰ ਮੋੜਿਆ ਜਾਏ ਜਾਂ ਅੰਤਰ-ਮੁਖ ਕੀਤਾ ਜਾਏ। ਜਿਸ ਦੀ ਬਿਰਤੀ ਬਾਹਰ ਦੇ ਪਸਾਰੇ ਵੱਲੋਂ ਨਹੀਂ ਹਟਦੀ ਤੇ ਅੰਤਰ-ਮੁਖ ਨਹੀਂ ਹੁੰਦੀ ਉਸ ਨੂੰ ਵਾਹਿਗੁਰੂ ਜੀ ਦੀ ਪ੍ਰਾਪਤੀ ਨਹੀਂ ਹੋ ਸਕਦੀ (ਸੋ ਜੋਤਿ ਰੂਪ ਵਿਚ ਉਸ ਦੇ ਦਰਸ਼ਨ ਨਹੀਂ ਹੋ ਸਕਦੇ)। ਇਸੇ ਲਈ ਕਬੀਰ ਜੀ ਨੇ ਕਿਹਾ ਹੈ :

ਨਉ ਘਰ ਦੇਖਿ ਜੁ ਕਾਮਨਿ ਭੂਲੀ
ਬਸਤੁ ਅਨੂਪ ਨ ਪਾਈ ॥ (ਗਉੜੀ ਕਬੀਰ ਜੀ/੩੩੯)



ਤੇ ਇਸੇ ਲਈ ਉਨ੍ਹਾਂ ਨੇ ਜੁਗਿਆਸੂ ਨੂੰ ਆਤਮਕ ਉੱਨਤੀ ਲਈ ਇਹ ਮੱਤ ਵੀ ਦਿੱਤੀ ਹੈ :

ਨਉਮੀ ਨਵੇ ਦੁਆਰ ਕਉ ਸਾਧਿ ॥
(ਗਉੜੀ ਥਿਤੀ ਕਬੀਰ ਜੀ/੩੪੩)

ਆਪਣੇ ਸਰੀਰ ਦੇ ਨੌਆਂ ਦਰਵਾਜ਼ਿਆਂ ਨੂੰ ਵੱਸ ਵਿਚ ਕਰ (ਤਾਂ ਜੁ ਇਨ੍ਹਾਂ ਰਾਹੀਂ ਮਨ ਬਹਾਹ ਨੂੰ ਨਾ ਦੌੜੇ ਤੇ ਬਿਰਤੀ ਬਾਹਰੋਂ ਹਟ ਕੇ ਅੰਤਰ ਮੁਖ ਹੋ ਜਾਇ)।

ਗੁਰਬਾਣੀ ਨੂੰ ਘੋਖਣ ਤੋਂ ਪਤਾ ਲੱਗਦਾ ਹੈ ਕਿ ਆਤਮਕ ਰਾਹੀਂ ਲਈ ਮਨ-ਬਿਰਤੀ ਨੂੰ ਉਲਟਾਉਣਾ ਬਹੁਤ ਜ਼ਰੂਰੀ ਕਰਮ ਹੈ, ਤੇ ਮਨ ਬਿਰਤੀ ਦਾ ਉਲਟਣਾ ਆਤਮਕ ਰਸਤੇ ਤੇ ਇਕ ਬੜੀ ਮਹੱਤਵਪੂਰਨ

ਮੰਜ਼ਿਲ ਹੈ। ਪਰਮਾਤਮਾ ਦੀ ਪ੍ਰਾਪਤੀ ਵੀ ਮਨ ਬਿਰਤੀ ਦੇ ਉਲਟਣ ਮਗਰੋਂ ਹੀ ਹੁੰਦੀ ਹੈ। ਕਬੀਰ ਜੀ ਆਖਦੇ ਹਨ ਕਿ ਉਨ੍ਹਾਂ ਨੂੰ ਭੰਗ ਤੇ ਅਛੇਦ ਪਰਮਾਤਮਾ ਦੀ ਪ੍ਰਾਪਤੀ ਮਨ-ਬਿਰਤੀ ਦੇ ਉਲਟਣ ਮਗਰੋਂ ਹੀ ਹੋਈ। ਸੋ ਉਹ ਕਹਿੰਦੇ ਹਨ :

ਉਲਟਿ ਭੇਦ ਮਨੁ ਬੇਧਿਓ
ਪਾਇਓ ਅਭੰਗ ਅਛੇਦ ॥

(ਗਉੜੀ ਬ. ਅਖਰੀ ਕਬੀਰ ਜੀ/੩੪੦)

ਗੁਰਮੁਖਿ ਦਾ ਇਕ ਲੱਛਣ ਵੀ ਇਹੀ ਦੱਸਿਆ ਹੈ ਕਿ ਉਹ ਆਪਣੀ ਮਨ-ਬਿਰਤੀ ਨੂੰ ਉਲਟਾਉਂਦਾ ਹੈ (ਜਾਂ ਪਲਟ ਲੈਂਦਾ ਹੈ)। ਸੋ ਕਿਹਾ ਹੈ :

ਗੁਰਮੁਖਿ ਮਨੂਆ ਉਲਟਿ ਪਰਾਵੈ ॥

(ਮਾਰੂ ਮ. ੩/੧੦੫੮)

ਗੁਰਮੁਖਿ ਹੋਵੈ ਸੁ ਪਲਟਿਆ
ਹਰਿ ਰਾਤੀ ਸਾਜਿ ਸੀਗਾਰਿ ॥ (ਵਾਰ ਸੂਹੀ ਮ. ੩/੭੮੫)



ਗੁਰਮੁਖਿ ਆਪਣੇ ਮਨ ਨੂੰ (ਜਾਂ ਮਨ-ਬਿਰਤੀ ਨੂੰ) ਉਲਟਾ ਲੈਂਦਾ ਹੈ (ਜਾਂ ਉਲਟਾ ਲਵੈ)। ਫੇਰ ਗੁਰਮੁਖਿ ਬਾਰੇ ਇਹ ਵੀ ਕਿਹਾ ਹੈ :

ਸਾਇਰ ਸਪਤ ਭਰੇ ਜਲ ਨਿਰਮਲਿ
ਉਲਟੀ ਨਾਵ ਤਰਾਵੈ ॥
ਬਾਹਰਿ ਜਾਤੋ ਠਾਕਿ ਰਹਾਵੈ ॥
ਗੁਰਮੁਖਿ ਸਹਜਿ ਸਮਾਵੈ ॥ (ਪ੍ਰਭਾਤੀ ਮ. ੧/੧੩੩੨)

ਉਪਰੋਕਤ ਤੁਕ ਵਿਚ ਇਹ ਦਸਿਆ ਹੈ ਕਿ ਗੁਰਮੁਖਿ ਸੰਸਾਰ ਸਾਗਰ ਨੂੰ ਤਰਨ ਲਈ ਆਪਣੀ ਬੇੜੀ ਨੂੰ ਹੋਰ ਲੋਕਾਂ ਤੋਂ ਉਲਟ ਦਿਸ਼ਾ ਵੱਲ ਨੂੰ ਤਰਾ ਕੇ ਲੈ ਜਾਂਦਾ ਹੈ। ਹੋਰਨਾਂ ਲੋਕਾਂ ਦੀ ਮਨ-ਬਿਰਤੀ ਤਾਂ ਮਾਇਆ ਵੱਲ ਨੂੰ (ਜਾਂ ਬਾਹਰ ਵੱਲ ਨੂੰ) ਖਿੱਚੀ ਰਹਿੰਦੀ ਹੈ, ਪਰ

ਗੁਰਮੁਖ ਬਾਹਰ ਜਾਂਦੇ ਮਨ ਨੂੰ ਠਾਕ ਕੇ ਅੰਦਰ ਰੱਖਦਾ ਹੈ ਤੇ ਆਪਣੀ ਬੇੜੀ ਉਧਰ ਨੂੰ ਤਰਾ ਕੇ ਤੇ ਸੰਸਾਰ ਸਾਗਰ ਨੂੰ ਪਾਰ ਕਰਕੇ, ਪ੍ਰਭੂ ਵਿਚ ਸਮਾ ਜਾਂਦਾ ਹੈ। 'ਸਾਇਰ ਸਪਤ' ਵਾਲੀ ਵਿਚਾਰ ਅੱਗੇ ਦੀ ਹੈ। ਸੋ ਇਹ ਅੱਗੇ ਚੱਲ ਕੇ ਆਵੇਗੀ।

ਇਸੇ ਸਬੰਧ ਵਿਚ ਹੁਣ ਹੇਠ ਲਿਖੀਆਂ ਤੁਕਾਂ ਵੱਲ ਧਿਆਨ ਦਿਓ :

ਕਾਜੀ ਸੋ ਜੋ ਉਲਟੀ ਕਰੈ ॥
ਗੁਰ ਪਰਸਾਦੀ ਜੀਵਤੁ ਮਰੈ ॥ (ਸਲੋਕ ਮ. ੩/੧੪੨੪)
ਅਬ ਮਨਿ ਉਲਟਿ ਸਨਾਤਨੁ ਹੂਆ ॥
ਤਬ ਜਾਨਿਆ ਜਬ ਜੀਵਤ ਮੂਆ ॥ (ਗਉੜੀ ਕਬੀਰ ਜੀ/੩੨੭)

ਜੀਵਤ ਮਰਨ ਵਾਲੀ ਅਵਸਥਾ ਵੀ ਆਤਮਕ ਰਸਤੇ ਤੇ, ਪਰ ਮਨ ਬਿਰਤੀ ਦੇ ਅੰਤਰ-ਮੁੱਖ ਹੋਣ ਤੋਂ ਕਾਫੀ ਅੱਗੇ ਦੀ ਹੈ ਤੇ ਆਖਰੀ ਮੰਜ਼ਲ ਦੇ ਬਹੁਤ ਨੇੜੇ ਹੈ। ਇਸੇ ਲਈ ਕਿਹਾ ਹੈ :



ਸਤਿਗੁਰ ਮਿਲਿਐ ਉਲਟੀ ਭਈ ਭਾਈ
ਜੀਵਤ ਮਰੈ ਤਾ ਬੂਝ ਪਾਇ ॥ (ਸੋਰਠਿ ਮ. ੩/੬੦੨)

ਸਰੀਰ ਦੇ ਨੌਂ ਦਰਵਾਜ਼ੇ ਬਾਹਰ ਵੱਲ ਖੁੱਲ੍ਹਣ ਕਰਕੇ ਚੇਤ-ਮਨ ਸਹਿਲਾ ਤੇ ਸਦਾ ਹੀ ਬਾਹਰ ਦੇ ਪਸਾਰੇ ਨਾਲ ਜੁੜਿਆ ਰਹਿੰਦਾ ਹੈ ਤੇ ਮਾਇਆ ਦੀਆਂ ਖਿੱਚਾਂ ਸਦਕਾ ਸਾਡੀ ਮਨ-ਬਿਰਤੀ (ਜਾਂ ਮੈਂ ਬਿਰਤੀ ਵਾਲੀ ਆਤਮਾ) ਦਾ ਟਿਕਾਓ ਵੀ ਮਨ ਦੇ ਬਾਹਰਲੇ ਭਾਗ (ਅਰਥਾਤ ਚੇਤ-ਮਨ) ਵਿਚ ਹੀ ਬਣਿਆ ਰਹਿੰਦਾ ਹੈ। ਉਦੋਂ ਮਨ-ਬਿਰਤੀ ਨੂੰ ਬਾਹਰ ਵੱਲ ਨੂੰ ਲੈ ਜਾਣ ਵਿਚ ਕਿਸੇ ਤਰੱਦਦ ਦੀ ਲੋੜ ਨਹੀਂ ਪੈਂਦੀ। ਹਾਂ ਉਸ ਨੂੰ ਅੰਦਰ ਵੱਲ ਨੂੰ ਮੋੜਨ ਲਈ ਜਾਂ ਅੰਤਰ-ਮੁਖ ਕਰਨ ਲਈ ਖ਼ਾਸ ਤਰੱਦਦ ਦੀ ਲੋੜ ਹੈ ਤੇ ਉਹ ਤਰੱਦਦ ਨਾਮ ਸਿਮਰਨ ਹੈ। ਸਹੀ ਨਾਮ ਸਿਮਰਨ ਦੁਆਰਾ ਜਿਉਂ ਜਿਉਂ ਮਨ ਦੀ ਮੈਲ ਧੁਲਦੀ

ਹੈ ਤੇ ਮਨ ਨਿਰਮਲ ਹੋ ਕੇ ਆਪਣੇ ਨਿਰਮਲ ਅਸਲੇ ਵਾਲੇ ਰੂਪ ਵਿਚ ਆਈ ਜਾਂਦਾ ਹੈ, ਤਿਉਂ ਤਿਉਂ ਮਨ ਦੀਆਂ ਖਿੰਡੀਆਂ ਹੋਈਆਂ ਬਿਰਤੀਆਂ, ਸ਼ਾਂਤ ਅਤੇ ਇਕਾਗਰਤਾ ਵਿਚ ਆਉਂਦੀਆਂ ਹਨ ਅਤੇ ਮਨ ਉੱਤੇ ਮਾਇਆ ਦੀਆਂ ਪੈ ਰਹੀਆਂ ਖਿੱਚਾਂ ਘਟਦੀਆਂ ਹਨ ਤੇ ਆਪਣੇ ਅਸਲੇ ਵੱਲ ਦੀ ਖਿੱਚ ਵਧਦੀ ਹੈ। ਤਾਂ ਹੌਲੀ ਹੌਲੀ ਹੋਰ ਸਿਮਰਨ ਕਰਦਿਆਂ ਕਰਦਿਆਂ ਇਕ ਐਸੀ ਅਵਸਥਾ ਆ ਜਾਂਦੀ ਹੈ, ਜਦੋਂ ਮਨ-ਬਿਰਤੀ ਬਾਹਰੋਂ, ਮਾਇਆ ਦੇ ਪਸਾਰੇ ਵੱਲੋਂ ਹਟ ਕੇ ਅੰਦਰ ਵੱਲ ਨੂੰ (ਜਾਂ ਅੰਤਰ-ਮੁੱਖ) ਹੋ ਜਾਂਦੀ ਹੈ। ਉਦੋਂ ਉਸ ਦਾ ਮੂੰਹ ਉੱਧਰ ਨੂੰ ਹੋ ਜਾਂਦਾ ਹੈ ਜਿੱਧਰ ਨੂੰ ਸਾਡਾ ਅਚੇਤ ਮਨ ਹੈ, ਤੇ ਜਿਸ ਵਿਚ ਪਿਛੇ ਆਈ ਕਬੀਰ ਜੀ ਦੀ ਇਕ ਤੁੱਕ ਅਨੁਸਾਰ 'ਅਭੰਗ' ਤੇ 'ਅਛੇਦ' ਪਰਮਾਤਮਾ ਦਾ ਵਾਸਾ ਹੈ।

ਹੋਰ ਸਿਮਰਨ ਕਰੀ ਜਾਣ ਨਾਲ ਤੇ ਮਨ ਉੱਤੇ ਆਪਣੇ ਅਸਲੇ ਦੀ ਖਿੱਚ ਹੋਰ ਵਧਣ ਨਾਲ ਸਾਡੀ ਮਨ-ਬਿਰਤੀ ਅਚੇਤ-ਮਨ ਵੱਲ ਨੂੰ ਅੱਗੇ ਅੱਗੇ ਵਜਦੀ ਹੋਈ, ਦਸਵੇਂ ਦੁਆਰ ਰਾਹੀਂ ਅਚੇਤ-ਮਨ ਵਿਚ ਪੁੱਜ ਜਾਂਦੀ ਹੈ, ਤਾਂ ਉੱਥੇ ਉਸ ਨੂੰ ਆਪਣੇ ਅਸਲੇ ਜਾਂ ਜੋਤਿ ਸਰੂਪ ਪਰਮਾਤਮਾ ਦੇ ਦਰਸ਼ਨ ਹੁੰਦੇ ਹਨ। ਇਹੀ ਅੰਦਰ ਦੇ ਪਰਗਾਸ, ਜਾਂ 'ਕੋਟਿ ਸੂਰਿ ਉਜਾਰਾ' ਵਾਲੀ ਅਵਸਥਾ ਹੈ। ਇਸੇ ਅਵਸਥਾ ਬਾਰੇ ਕਿਹਾ ਹੈ :

ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ ॥

(ਪ੍ਰਭਾਤੀ ਮ. ੧/੧੩੨੯)

ਇਸ ਤੁੱਕ ਵਿਚ ਵੀ ਨਿੱਜੀ ਤਜ਼ਰਬਾ ਹੀ ਦੱਸਿਆ ਹੈ ਤੇ ਕਿਹਾ ਹੈ ਕਿ ਮਨ-ਬਿਰਤੀ ਵਿਚ, ਅੰਤਰ ਮੁੱਖ ਹੋ ਕੇ ਤੇ ਸੁਰਤ ਦੁਆਰਾ, ਸੁਰਤੀ ਤੇ ਚੱਲ ਕੇ, ਚਾਨਣ ਹੋ ਗਿਆ (ਜਾਂ ਜੋਤਿ ਸਰੂਪ ਪਰਮਾਤਮਾ ਦੇ ਦਰਸ਼ਨ ਹੋ ਗਏ।)

ਪਰ ਹੋਰ ਸਿਮਰਨ ਕਰੀ ਜਾਣ ਨਾਲ ਜਦ ਸਾਡੀ ਆਤਮਾ ਉੱਤਨੀ ਹੀ ਨਿਰਮਲ ਹੋ ਜਾਂਦੀ ਹੈ, ਜਿੰਨਾ ਨਿਰਮਲ ਪਰਮਾਤਮਾ ਹੈ, ਤਾਂ ਉਹ ਪੂਰੀ ਤਰ੍ਹਾਂ ਆਪਣੇ ਅਸਲੇ ਵਾਲੀ ਨਿਰਮਲਤਾ ਤੇ ਆਪਣੇ ਅਸਲੇ ਰੂਪ ਵਿਚ ਆ ਕੇ, ਉਸ ਵਿਚ ਸਮਾ ਕੇ, ਇਕ ਹੋ ਕੇ, ਅਭੇਦ ਹੋ ਜਾਂਦੀ ਹੈ। ਤਾਂ ਮਨੁੱਖ ਮਨ ਦੁਆਰਾ ਆਪਣ ਅਸਲੇ ਵਾਲੇ ਗੁਣ ਗ੍ਰਹਿਣ ਕਰਕੇ ਆਪ ਹੀ ਅੰਦਰੋਂ, ਮਨ ਦੁਆਰਾ, ਪਰਮਾਤਮਾ ਰੂਪ ਹੋ ਜਾਂਦਾ ਹੈ। ਇਹੀ ਆਤਮਕਤਾ ਦੀ ਉੱਚੀ ਤੋਂ ਉੱਚੀ ਤੇ ਬ੍ਰਹਮ ਗਿਆਨ ਦੀ ਅਵਸਥਾ ਹੈ। ਪਰ ਇਹ ਵਿਚਾਰ ਵਿਸਥਾਰ ਸਹਿਤ ਤੇ ਗੁਰਬਾਣੀ ਦੇ ਆਧਾਰ ਤੇ ਅੱਗੇ ਆਵੇਗੀ।

ਮਨ-ਬਿਰਤੀ ਤੇ ਚੇਤ-ਮਨ ਤੋਂ ਅਚੇਤ-ਮਨ ਦੇ ਰਸਤੇ ਵੱਲ ਹੀ ਕਬੀਰ ਜੀ ਨੇ ਵੀ ਬਹੁਤ ਸੰਖੇਪ ਜਿਹਾ ਇਸ਼ਾਰਾ ਕੀਤਾ ਹੈ, ਜਦੋਂ ਕਿਹਾ ਹੈ :

ਪੈਡੇ ਬਿਨੁ ਬਾਟ ਘਨੇਰੀ ॥ (ਬਸੰਤ ਕਬੀਰ ਜੀ/੧੧੯੪)



ਕਬੀਰ ਜੀ ਇਸ ਤੁੱਕ ਵਿਚ ਦੱਸਦੇ ਹਨ ਕਿ ਜਿਥੋਂ ਤੱਕ ਸਰੀਰ ਦਾ ਸੰਬੰਧ ਹੈ ਇਹ ਰਸਤਾ ਬਿਨਾਂ ਪੈਂਡੇ ਤੋਂ ਹੈ, ਕਿਉਂਕਿ ਇਸ ਵਿਚ ਸਰੀਰ ਦੁਆਰਾ ਜਾਂ ਲੱਤਾਂ ਨਾਲ ਤਾਂ ਪੈਂਡਾ ਨਹੀਂ ਕਰਨਾ ਪੈਂਦਾ। ਪਰ ਮਨ ਲਈ (ਜਾਂ ਮਨ-ਬਿਰਤੀ ਲਈ) ਚੱਲਣ ਨੂੰ ਵਾਟ ਬਹੁਤ ਹੈ (ਭਾਵ ਮਨ-ਬਿਰਤੀ ਨੂੰ ਬਹੁਤ ਰਾਹ ਚੱਲਣਾ ਪੈਂਦਾ ਹੈ ਜਾਂ ਮਨ-ਬਿਰਤੀ ਨੂੰ ਚਲਾ ਕੇ ਅਚੇਤ-ਮਨ ਤੱਕ ਲੈ ਜਾਣ ਲਈ ਸਮਾ ਲੱਗ ਜਾਂਦਾ ਹੈ ਬਹੁਤ ਤਰੱਦਦ ਤੇ ਮਿਹਨਤ ਦੀ ਲੋੜ ਹੈ।)

ਇਥੇ ਹੀ ਇਹ ਖਿਆਲ ਵੀ ਕਰ ਲੈਣ ਦੀ ਲੋੜ ਹੈ ਕਿ ਮਨ-ਬਿਰਤੀ ਨੂੰ ਬਾਹਰ ਦੇ ਪਸਾਰੇ ਦੀ ਸੋਝੀ ਤਾਂ ਸਰੀਰਕ ਇੰਦਰੀਆਂ ਰਾਹੀਂ ਹੀ ਹੁੰਦੀ ਹੈ, ਪਰ ਜਦ ਮਨ-ਬਿਰਤੀ ਅੰਤਰ-ਮੁੱਖ ਹੋ ਜਾਂਦੀ ਹੈ ਤਾਂ ਬਾਹਰ ਵੱਲ ਨੂੰ ਖੁੱਲ੍ਹਦੀਆਂ ਸਰੀਰਕ ਇੰਦਰੀਆਂ ਕੰਮ ਨਹੀਂ ਦੇ

ਸਕਦੀਆਂ ਜੋ ਅੰਤਰ-ਮੁਖ ਹੋਣ ਮਗਰੋਂ ਮਨ-ਬਿਰਤੀ ਨੂੰ ਆਪਣੇ ਅੰਦਰ ਦੇ ਰਸਤੇ ਦੀ ਤੇ ਉਸ ਦੇ ਆਲੇ ਦੁਆਲੇ ਦੀ ਸੂਝ ਨਹੀਂ ਪੈਂਦੀ। ਇਸੇ ਲਈ ਗੁਰਬਾਣੀ ਵਿਚ ਕਿਹਾ ਹੈ :

ਘਰ ਹੀ ਮਹਿ ਦੂਜੇ ਭਾਇ ਘਨੇਰਾ ॥ (ਮਾਝ ਮ. ੩/੧੨੯)

ਇਥੇ ਘਰ ਤੋਂ ਭਾਵ ਆਪਣੇ ਸਰੀਰ ਤੋਂ ਹੈ। ਫੇਰ ਪਹਿਲਾ ਪਾਸਾ ਬਾਹਰ ਦਾ ਹੈ ਮਾਇਆ ਦੇ ਪਸਾਰੇ ਦਾ, ਤੇ ਦੂਜਾ ਪਾਸਾ ਆਪਣੇ ਅੰਦਰ ਦਾ ਪਰਮਾਤਮਾ ਵੱਲ ਦਾ। ਪਰ ਜਿਸ ਰਸਤੇ ਤੇ ਚਲਦਿਆਂ ਅਨੇਰਾ ਹੋਵੇ ਤੇ ਉਸ ਰਸਤੇ ਦੀ ਤੇ ਉਸ ਦੇ ਆਲੇ ਦੁਆਲੇ ਦੀ ਸੋਝੀ ਪੂਰੀ ਨਾ ਪਵੇ, ਉਸ ਨੂੰ ਗੁਫਾ ਕਹਿੰਦੇ ਹਨ। ਇਸੇ ਲਈ ਮਨ-ਬਿਰਤੀ ਦੇ ਸਾਡੇ ਅੰਦਰ ਦੇ ਰਸਤੇ ਨੂੰ ਵੀ ਗੁਰਬਾਣੀ ਵਿਚ ਗੁਫਾ ਹੀ ਕਹਿ ਦਿੱਤਾ ਹੈ ਤੇ ਫਿਰ ਇਸੇ ਨੂੰ ਸਹਿਜ ਗੁਫਾ ਆਦਿ ਵੀ ਕਿਹਾ ਹੈ ਤੇ ਦੱਸਿਆ ਹੈ ਕਿ ਸਾਡਾ ਨਿਰਾਲਾ ਨਾਮੀ ਇਸੇ ਗੁਫਾ ਦੇ ਅੰਦਰ ਰਹਿੰਦਾ ਹੈ, ਕਿਉਂਕਿ ਮਨ-ਬਿਰਤੀ ਨੂੰ ਇਸ ਗੁਫਾ ਹੀ ਉਸ ਦੇ ਦਰਸ਼ਨ ਹੁੰਦੇ ਹਨ :



ਸੁੰਨ ਸਮਾਧਿ ਗੁਫਾ ਤਹ ਆਸਨੁ
ਕੇਵਲ ਬ੍ਰਹਮ ਪੂਰਨ ਤਹ ਬਾਸਨੁ ॥ (ਰਾਮਕਲੀ ਮ. ੫/੮੯੪)

ਹਰਿ ਜੀਉ ਗੁਫਾ ਅੰਦਰਿ ਰਖਿ ਕੈ
ਵਾਜਾ ਪਵਣ ਵਜਾਇਆ ॥ (ਰਾਮਕਲੀ ਮ. ੩ ਅਨੰਦ/੯੨੨)

ਅਲਪਿਤ ਗੁਫਾ ਮਹਿ ਰਹਹਿ ਨਿਰਾਰੇ ॥
(ਰਾਮਕਲੀ ਮ. ੧/੯੦੪)

ਸਹਜ ਗੁਫਾ ਘਰੁ ਜਾਣੈ ਸਾਚਾ ॥
ਨਾਨਕ ਸਾਚੇ ਭਾਵੈ ਸਾਚਾ ॥
(ਸਿਧ ਗੋਸਟਿ, ਰਾਮਕਲੀ ਮ. ੧/੯੩੯)

ਭੀਤਰਿ ਕੋਟ ਗੁਫਾ ਘਰ ਜਾਈ ॥
ਨਉ ਘਰ ਥਾਪੇ ਹੁਕਮਿ ਰਜਾਈ ॥ (ਮਾਰੂ ਮ. ੧/੧੦੩੩)

ਇਹ ਗੁਫਾ (ਜਾਂ ਸਹਿਜ ਗੁਫਾ) ਮਨ-ਬਿਰਤੀ ਦੇ ਉਲਟਣ ਤੇ ਸ਼ੁਰੂ ਹੁੰਦੀ ਹੈ ਤੇ ਦਸਵੇਂ ਘਰ ਜਾ ਖ਼ਤਮ ਹੁੰਦੀ ਹੈ। ਇਸੇ ਲਈ ਉਪਰ ਆਈਆਂ ਤੁੱਕਾਂ ਵਿਚ ਦਸਵੇਂ ਘਰ ਨੂੰ ਹੀ 'ਸਹਜ ਗੁਫਾ ਘਰ' ਅਰਥਾਤ ਸਹਜ ਗੁਫਾ ਵਿਚ ਵਸ ਰਹੇ ਅਗਮੀ ਨਾਮੀ ਦਾ ਘਰ ਵੀ ਕਹਿ ਦਿੱਤਾ ਹੈ।

ਗੁਰੂ ਕਿਰਪਾ ਦੁਆਰਾ ਜਦ ਮਨ-ਬਿਰਤੀ ਸਿਮਰਨ ਦੁਆਰਾ ਅੱਗੇ ਵਧਦੀ ਵਧਦੀ ਬਾਹਰ ਦੇ ਰੌਲੇ ਗੌਲੇ ਦੀ ਹੱਦ ਨੂੰ ਟੱਪ ਜਾਂਦੀ ਹੈ ਤਾਂ ਮਨ ਨੂੰ ਬਾਹਰ ਦੀ ਤੇ ਆਪਣੇ ਆਲੇ ਦੁਆਲੇ ਦੀ ਸੁੱਧ ਬੁੱਧ ਨਹੀਂ ਰਹਿੰਦੀ। ਫਿਰ ਉਸ ਅਵਸਥਾ ਤੇ ਪਹੁੰਚਣ ਤੱਕ, ਸਿਮਰਨ ਸਦਕਾ ਹੀ, ਮਨ ਦੀ ਸ਼ਾਂਤ ਤੇ ਇਕਾਗਰਤਾ ਵੀ ਇਤਨੀ ਵਧ ਜਾਂਦੀ ਹੈ, ਕਿ ਮਨ ਉਸ ਅਵਸਥਾ ਨੂੰ ਛੱਡ ਕੇ ਬਾਹਰ ਦੇ ਰੌਲੇ ਗੌਲੇ ਵਿਚ ਨਹੀਂ ਆਉਣਾ ਚਾਹੁੰਦਾ। ਮਨ ਦੀ ਐਸੀ ਅਵਸਥਾ ਨੂੰ ਹੀ ਸਮਾਧੀ ਆਖਦੇ ਹਨ ਤੇ 'ਸਹਿਜ ਗੁਫਾ' ਵਿਚ ਲੱਗੀ ਅਜਿਹੀ ਸਮਾਧੀ ਨੂੰ ਹੀ ਗੁਰਬਾਣੀ ਵਿਚ ਸਹਿਜ ਸਮਾਧ ਵੀ ਕਿਹਾ ਹੈ। ਇਸ ਸੰਬੰਧ ਵਿਚ ਹੇਠ ਲਿਖੀ ਤੁਕ ਵੱਲ ਧਿਆਨ ਦਿਉ :

> ਗੁਰ ਕੀ ਸੇਵਾ ਮੀਠੀ ਲਾਗੀ ॥
> ਅਨਦਿਨੁ ਸੂਖ ਸਹਜ ਸਮਾਧੀ ॥ (ਮਾਰੂ ਮ. ੩/੧੦੫੦)

ਪਰ ਇਸ ਦੀ ਪ੍ਰਾਪਤੀ ਵੀ ਮਨ-ਬਿਰਤੀ ਦੇ ਅੰਤਰ-ਮੁਖ ਹੋਣ ਮਗਰੋਂ ਹੀ ਹੁੰਦੀ ਹੈ। ਇਸ ਲਈ ਕਿਹਾ ਹੈ :

> ਤਨ ਮਹਿ ਹੋਤੀ ਕੋਟਿ ਉਪਾਧਿ ॥
> ਉਲਟਿ ਭਈ ਸੁਖ ਸਹਜਿ ਸਮਾਧਿ ॥
> (ਗਉੜੀ ਕਬੀਰ ਜੀ/੩੨੭)

ਉਪਰੋਕਤ ਤੁਕ ਵਿਚ ਕਬੀਰ ਜੀ ਆਪਣਾ ਨਿਜੀ ਤਜ਼ਰਬਾ ਸਾਡੇ ਸਾਹਮਣੇ ਰੱਖਦੇ ਹਨ ਤੇ ਕਹਿੰਦੇ ਹਨ, ਸਰੀਰ ਵਿਚ ਕਰੋੜਾਂ ਉਪਾਧੀਆਂ

ਹੁੰਦੀਆਂ ਹਨ, ਪਰ ਬਿਰਤੀ ਉਲਟਣ ਮਗਰੋਂ ਉਹ ਉਪਾਧੀਆਂ ਜਾਂਦੀਆਂ ਰਹੀਆਂ ਤੇ ਮਨ ਨੂੰ ਸੁਖਾਂ ਦੀ ਤੇ ਸਹਿਜ ਸਮਾਧ ਦੀ (ਸ਼ਾਂਤੀ ਤੇ ਇਕਾਗਰਤਾ ਆਦਿ ਦੀ) ਪ੍ਰਾਪਤੀ ਹੋ ਗਈ।

ਹੁਣ ਇਹ ਖਿਆਲ ਵੀ ਕਰੋ ਕਿ ਜਦ-ਚੇਤ ਮਨ ਵਿਚ ਪ੍ਰਵੇਸ਼ ਕਰ ਰਹੀਆਂ ਸਾਡੀਆਂ ਆਤਮਾਂ (ਜਾਂ ਸਾਡੇ ਮਨ) ਪਰਮਾਤਮਾ ਦਾ ਆਪਣਾ ਆਪ ਹੀ ਹਨ, ਤਾਂ ਉਨ੍ਹਾਂ ਵਿਚ ਆਪਣੇ ਅਸਲੇ ਵਾਲੀ ਸ਼ਾਂਤ ਤੇ ਠੰਡ ਆਦਿ ਹੋਣੀ ਚਾਹੀਦੀ ਹੈ, ਪਰ ਮਾਇਆ ਦੇ ਦੂਤਾਂ (ਕਾਮ, ਕ੍ਰੋਧ, ਲੋਭ, ਮੋਹ, ਤ੍ਰਿਸ਼ਨਾ ਤੇ ਹੰਕਾਰ ਆਦਿ) ਦੇ ਪ੍ਰਭਾਵ ਸਦਕਾ ਸਾਡੀਆਂ ਆਤਮਾਂ ਸ਼ਾਂਤ ਤੇ ਠੰਡ ਗੁਆ ਕੇ ਸੜ, ਭੁਜ ਕੇ ਤਪ ਰਹੀਆਂ ਹਨ ਤੇ ਬਹੁਤ ਅਸ਼ਾਂਤ ਹਨ। ਪਰ ਅਚੇਤ-ਮਨ ਵਿਚ ਵੱਸ ਰਹੀ ਜੋਤ ਸਰੂਪੀ ਪਰਮ-ਆਤਮਾ ਮਾਇਆ ਦੇ ਪ੍ਰਭਾਵ ਤੋਂ ਰਹਿਣ ਹੋਣ ਕਰਕੇ; ਅਤਿਅੰਤ ਠੰਡੀ ਤੇ ਸ਼ਾਂਤੀ ਵਿਚ ਹੁੰਦੀ ਹੈ।

ਆਤਮਾ ਤੇ ਪਰਮਾਤਮਾ ਦੇ ਇਸ ਅੰਤਰ ਸਦਕਾ ਹੀ ਸੰਤਾਂ, ਭਗਤਾਂ ਆਦਿ ਨੇ ਬਹੁਤ ਵਾਰ ਆਪਣੀ ਬੋਲੀ ਵਿਚ ਮਨੁੱਖੀ ਆਤਮਾ ਨੂੰ, ਉਸ ਦੀ ਤਪਸ਼ ਕਾਰਨ, 'ਸੂਰਜ', 'ਦਿਨੀਅਰ' ਜਾਂ 'ਭਾਨ' ਆਦਿ ਕਹਿ ਦਿੱਤਾ ਜਾਂ ਫਿਰ ਸੰਖੇਪਤਾ ਕਾਰਨ ਨਿਰਾ, 'ਸੂਰ' ਹੀ ਕਹਿ ਦਿੱਤਾ। (ਭਾਵ ਇਨ੍ਹਾਂ ਸਾਰਿਆਂ ਤੋਂ ਸੂਰਜ ਦਾ ਹੀ ਹੈ।)

ਕਵਨ ਮੁਖਿ ਸੂਰਜੁ ਤਪੈ ਤਪਾਇਆ ॥

(ਸਿਧ ਗੋਸਟਿ ਮ. ੧/੯੪੩)

ਅਸੁਰ ਨਦੀ ਕਾ ਬੰਧੈ ਮੂਲੁ ॥ ਪਛਿਮ ਫੇਰਿ ਚੜਾਵੈ ਸੂਰਿ ॥

(ਰਾਮਕਲੀ ਬੇਣੀ ਜੀ/੯੭੪)

ਪਾਰਬ੍ਰਹਮ ਜੋਤ ਨੂੰ ਉਨ੍ਹਾਂ ਨੇ, ਉਸ ਦੀ ਠੰਡ ਸਦਕਾ, 'ਚੰਨੁ' 'ਚੰਦੁ', 'ਸਸਿ'; 'ਸਸੀਅਰ' ਆਦਿ ਕਹਿ ਦਿੱਤਾ (ਭਾਵ ਇਨ੍ਹਾਂ ਸਾਰਿਆਂ ਤੋਂ ਚੰਨ ਦਾ ਹੀ ਹੈ।)

ਅਮਾਵਸਿਆ ਚੰਦੁ ਗੁਪਤੁ ਗੈਣਾਰਿ ॥
ਬੂਝਹੁ ਗਿਆਨੀ ਸਬਦੁ ਬੀਚਾਰਿ ॥ (ਬਿਲਾਵਲੁ ਮ. ੧/੮੪੦)

ਇਸੇ ਸਬੰਧ ਵਿਚ ਹੇਠ ਲਿਖੀਆਂ ਤੁਕਾਂ ਵੱਲ ਧਿਆਨ ਦਿਉ। ਇਨ੍ਹਾਂ ਵਿਚ ਚੰਨ ਤੇ ਸੂਰਜ (ਰਵਿ, ਸੂਰ ਆਦਿ) ਦੋਵੇਂ ਆਤਮਾ ਤੇ ਪਰਮਾਤਮਾ ਲਈ ਵਰਤੇ ਹਨ :

ਚੰਦੁ ਸੂਰਜੁ ਦੁਇ ਸਮਕਰ ਰਾਖਿਉ
ਬ੍ਰਹਮ ਜੋਤਿ ਮਿਲਿ ਜਾਉਗੋ ॥ (ਰਾਮਕਲੀ ਨਾਮਦੇਵ ਜੀ/੯੭੩)
ਦਿਨੀਅਰੁ ਸੂਰੁ ਤ੍ਰਿਸਨਾ ਅਗਨਿ ਬੁਝਾਨੀ
ਸਿਵ ਚਰਿਓ ਚੰਦ ਚੰਦਾਕੀ ॥ (ਧਨਾਸਰੀ ਮ. ੪/੬੬੮)
ਮੂਲ ਦੁਆਰੈ ਬੰਧਿਆ ਬੰਧੁ ॥
ਰਵਿ ਊਪਰ ਗਹਿ ਰਾਖਿਆ ਚੰਦੁ ॥ (ਭੈਰਉ ਕਬੀਰ ਜੀ ੧੧੫੯)
ਚੰਦੁ ਸੂਰਜ ਦੋਇ ਘਰ ਹੀ ਭੀਤਰਿ
ਐਸਾ ਗਿਆਨੁ ਨ ਪਾਇਆ ॥ (ਬਸੰਤ ਮ. ੧, ਹਿੰਡੋਲ ੧੧੭੧)



ਭਾਵ ਮਨੁੱਖ ਨੂੰ ਇਹ ਸਮਝ ਨਾ ਲੱਗੀ ਕਿ ਆਤਮਾ ਤੇ ਪਰਮਾਤਮਾ ਦੋਵੇਂ ਉਸ ਦੇ ਅੰਦਰ ਹੀ ਹਨ :

ਚੰਦ ਸੂਰਜ ਕੀ ਪਾਏ ਗੰਢਿ ॥
ਤਿਸੁ ਉਦਾਸੀ ਕਾ ਪੜੈ ਨਾ ਕੰਧੁ ॥(ਵਾਰ ਰਾਮਕਲੀ ਮ.੩/੯੫੨)

ਉਪਰੋਕਤ ਤੁਕ ਵਿਚ ਜੁਗਿਆਸੂ ਲਈ ਉਪਦੇਸ਼ ਇਹ ਹੈ ਕਿ ਉਹ ਆਤਮਾ ਤੇ ਪਰਮਾਤਮਾ ਦੀ ਆਪੋ ਵਿਚ ਗੰਢ ਪਾਏ, ਆਤਮਾ ਨੂੰ ਪਰਮਾਤਮਾ ਨਾਲ ਜੋੜੀ ਰਖੇ ਜਾਂ ਮਨ ਦੁਆਰਾ ਪਰਮਾਤਮਾ ਨਾਲ ਜੁੜਿਆ ਰਵ੍ਹੇ।

ਸੰਤਾਂ ਭਗਤਾਂ ਨੇ ਬ੍ਰਹਮ ਜੋਤਿ ਨੂੰ ਉਸ ਦੀ ਠੰਡ ਸਦਕਾ ਭਾਵੇਂ ਚੰਨ (ਸਸਿ) ਜਾਂ ਚੰਦ ਆਦਿ ਵੀ ਕਹਿ ਦਿੱਤਾ; ਪਰ ਉਸ ਦਾ ਪ੍ਰਕਾਸ਼ ਬਹੁਤ ਜ਼ਿਆਦਾ ਹੋਣ ਕਰਕੇ ਉਨ੍ਹਾਂ ਨੇ ਬ੍ਰਹਮ ਜੋਤਿ ਨੂੰ ਹੀ ਕਈ ਥਾਵਾਂ

ਤੇ 'ਸੂਰਜ' 'ਭਾਨ' ਜਾਂ 'ਸੂਰ' ਆਦਿ ਵੀ ਕਹਿ ਦਿੱਤਾ ਜਿਵੇਂ :

ਕਹਿ ਕਬੀਰ ਮਨਿ ਭਇਆ ਪ੍ਰਗਾਸਾ
ਉਦੈ ਭਾਨੁ ਜਬ ਚੀਨਾ ॥ (ਗਉੜੀ ਕਬੀਰ ਜੀ/੩੩੨)
ਬਾਰਸਿ ਬਾਰਹ ਉਗਵੈ ਸੂਰ ॥
ਅਹਿਨਿਸਿ ਬਾਜੇ ਅਨਹਦ ਤੂਰ ॥
(ਗਉੜੀ ਥਿਤੀ ਕਬੀਰ ਜੀ/੩੪੪)

ਉਗਵੈ ਸੂਰੁ ਅਸੁਰ ਸੰਘਾਰੈ ॥ (ਦੱਖਣੀ ਓਅੰਕਾਰ ਮ. ੧/੯੩੦)

ਇਸੇ ਸਬੰਧ ਵਿਚ ਹੇਠ ਲਿਖੀਆਂ ਤੁਕਾਂ ਵੱਲ ਵੀ ਧਿਆਨ ਦਿਓ :

ਸਬਦੁ ਭਾਖਤ ਸਸਿ ਜੋਤਿ ਅਪਾਰਾ ॥(ਸਿਧ ਗੋਸਟਿ ਮ. ੧/੯੪੩)
ਪ੍ਰਗਟਿਆ ਸੂਰੁ ਜੋਤਿ ਉਜੀਆਰਾ ॥
ਸੇਜ ਵਿਛਾਈ ਸਰਧ ਅਪਾਰਾ ॥ (ਸੂਹੀ ਮ. ੫/੭੩੭)

ਗੁਰ ਸਾਖੀ ਜੋਤਿ ਜਗਾਇ ਦੀਵਾ ਬਾਲਿਆ ॥

(ਵਾਰ ਮਲਾਰ ਕੀ ਮ. ੧/੧੨੯੪)

ਇਨ੍ਹਾਂ ਤੁਕਾਂ ਵਿਚ ਬ੍ਰਹਮ ਜੋਤ ਨੂੰ ਹੀ 'ਚੰਨ' ਕਹਿ ਕੇ 'ਸਤਿ ਜੋਤਿ' ਵੀ ਕਹਿ ਦਿੱਤਾ ਹੈ ਤੇ ਉਸੇ ਨੂੰ 'ਸੂਰਜ' ਕਹਿੰਦਿਆਂ ਹੋਇਆਂ 'ਸੂਰੁ ਜੋਤਿ' ਵੀ ਕਹਿ ਦਿੱਤਾ ਹੈ ਤੇ ਉਸੇ ਜੋਤਿ ਨੂੰ ਹੀ 'ਦੀਵਾ' ਵੀ ਕਿਹਾ ਹੈ।

ਉਂਞ ਗੁਰਬਾਣੀ ਵਿਚ ਚੰਦ (ਸਸਿ) ਤੇ ਸੂਰਜ (ਰਵਿ) ਆਦਿ ਸਾਧਾਰਨ ਭਾਵ ਵਿਚ ਵੀ ਬਹੁਤ ਵਰਤੇ ਹਨ, ਜਿਵੇਂ :

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ
ਤਾਰਿਕਾ ਮੰਡਲ ਜਨਕ ਮੋਤੀ ॥ (ਧਨਾਸਰੀ ਮ. ੧/੬੬੩)

ਇਸ ਤਰ੍ਹਾਂ ਸੰਤਾਂ ਭਗਤਾਂ ਦੀ ਬਾਣੀ ਬਹੁ-ਭਾਵੀ ਹੋ ਜਾਂਦੀ ਹੈ ਤੇ ਇਸੇ ਕਾਰਨ ਬਹੁਤ ਵਾਰ ਉਸ ਦੇ ਸਮਝਣ ਵਿਚ ਔਕੜਾਂ ਆਉਂਦੀਆਂ ਹਨ।

ਅਚੇਤ-ਮਨ ਵਿਚ ਬਹੁਤ ਠੰਡ ਹੋਣ ਕਰਕੇ, ਜਿਉਂ ਜਿਉਂ ਮਨ-ਬਿਰਤੀ ਨਾਮ ਸਿਮਰਨ ਦੁਆਰਾ ਉਧਰ ਨੂੰ ਅੱਗੇ ਵਧਦਾ ਹੈ, ਤਿਉਂ ਤਿਉਂ ਹੀ ਉਸ ਦੀ ਤਪਸ਼ ਤੇ ਅਸ਼ਾਂਤ ਘੱਟਦੀ ਹੈ ਅਤੇ ਸ਼ਾਂਤ ਤੇ ਠੰਡ ਵਧਦੀ ਹੈ। ਇਸੇ ਲਈ ਸਿਮਰਨ ਕਰਨ ਵਾਲਿਆਂ ਨੇ ਇਉਂ ਵੀ ਕਹਿ ਦਿੱਤਾ ਕਿ ਹਰੀ ਦੇ ਨਾਮ ਦੀ ਗਤੀ ਠੰਡੀ ਹੈ, ਜਾਂ ਉਸ ਦੇ ਨਾਮ ਸਿਮਰਨ ਵਿਚ ਠੰਡ ਤੇ ਸੀਤਲਤਾ ਹੈ। ਸੋ ਉਨ੍ਹਾਂ ਦਾ ਕਥਨ ਹੈ :

ਹਰਿ ਕੇ ਨਾਮ ਕੀ ਗਤਿ ਠਾਂਢੀ ॥
ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ ਖੋਜਤ ਖੋਜਤ ਕਾਢੀ ॥
(ਸਾਰੰਗ ਮ. ੫/੧੨੧੯)

ਤਪਤ ਕੜਾਹਾ ਬੁਝਿ ਗਿਆ ਗੁਰਿ ਸੀਤਲ ਨਾਮੁ ਦੀਓ ॥
(ਮਾਰੂ ਮ. ੫/੧੦੦੨)

ਆਤਸ ਦੁਨੀਆ ਖੁਨਕ ਨਾਮੁ ਖੁਦਾਇਆ ॥
(ਵਾਰ ਮਲਾਰ ਕੀ ਮ. ੧/੧੨੯੧)

ਉਪਰੋਕਤ ਤੁਕ ਦਾ ਭਾਵ ਹੈ, ਦੁਨੀਆ ਤਾਂ ਅੱਗ ਵਰਗੀ ਹੈ, ਮਨ ਨੂੰ ਤਪਾਉਣ ਵਾਲੀ, ਪਰ ਪਰਮਾਤਮਾ ਦਾ ਨਾਮ ਖੁਨਕ (ਠੰਡਾ ਜਾਂ ਠੰਡ ਦੇਣ ਵਾਲਾ) ਹੈ।

ਗੁਰਬਾਣੀ ਵਿਚ ਇਹ ਵੀ ਦੱਸਿਆ ਹੈ ਕਿ ਠੰਡ ਤੇ ਸ਼ਾਂਤੀ ਦੀ ਪ੍ਰਾਪਤੀ ਵੀ ਗੁਰਮੁਖ ਬਣਨ ਨਾਲ, ਗੁਰਮਤਿ ਤੇ ਚੱਲਣ ਨਾਲ, ਜਾਂ ਗੁਰਮਤਿ ਅਨੁਸਾਰ ਨਾਮ ਸਿਮਰਨ ਨਾਲ ਹੀ ਹੁੰਦੀ ਹੈ। ਇਸੇ ਲਈ ਕਿਹਾ ਹੈ :

ਗੁਰਮਤਿ ਸਦ ਹੀ ਅੰਤਰੁ ਸੀਤਲੁ ਹਉਮੈ ਮਾਰਿ ਨਿਵਾਰੀ ਹੈ ॥
(ਮਾਰੂ ਮ. ੩/੧੦੫੦)

ਗੁਰਮੁਖਿ ਅੰਤਰਿ ਸ਼ਾਂਤਿ ਹੈ
ਮਨਿ ਤਨਿ ਨਾਮਿ ਸਮਾਇ ॥ (ਕਾਨੜੇ ਕੀ ਵਾਰ ਮ. ੪/੧੩੧੭)

ਜਿੰਨ੍ਹਾਂ ਭਾਗਵਾਨਾਂ ਨੇ ਪਰਮਾਤਮਾ ਦੇ ਜੋਤ ਰੂਪ 'ਚ ਦਰਸ਼ਨ ਕੀਤੇ, ਉਨ੍ਹਾਂ ਨੇ ਪ੍ਰਕਾਸ਼ ਸਦਕਾ ਹੀ ਜੋਤ ਨੂੰ ਬਹੁਤ ਵਾਰ 'ਦੀਵਾ' (ਦੀਪਕ) ਵੀ ਕਹਿ ਦਿੱਤਾ :

ਐਸਾ ਦੀਵਾ ਨੀਰਿ ਤਰਾਇ ॥ ਜਿਤੁ ਦੀਵੈ ਸਭ ਸੋਝੀ ਪਾਇ ॥
(ਰਾਮਕਲੀ ਮ. ੧/੮੭੮)

ਕਰੁ ਗਹਿ ਲੀਨੇ ਸਰਬ ਸੁ ਦੀਨੇ
ਦੀਪਕ ਭਇਓ ਉਜਾਰੋ ॥ (ਸਾਰੰਗ ਮ. ੫/੧੨੨੫)

ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ ॥
ਦੀਪਕੁ ਸਹਿਜ ਬਲੈ ਤਤਿ ਜਲਾਇਆ ॥
(ਤੁਖਾਰੀ ਛੰਤ ਮ. ੧/੧੧੦੯)

ਪਾਣੀ ਮਰੈ ਨ ਬੁਝਾਇਆ ਜਾਇ ॥
ਐਸਾ ਦੀਵਾ ਨੀਰਿ ਤਰਾਇ ॥ (ਰਾਮਕਲੀ ਮ. ੧/੮੭੮)

ਬੇਣੀ ਜੀ ਨੇ ਜੋਤ ਦੇ ਦਰਸ਼ਨ ਹੋਨ ਤੇ ਉਸ ਨੂੰ ਇਉਂ ਵਰਣਨ ਕੀਤਾ :



ਚਉਮੁਖ ਦੀਵਾ ਜੋਤਿ ਦੁਆਰ ॥
ਪਲੂ ਅਨਤ ਮੂਲੁ ਬਿਚਕਾਰ ॥ (ਰਾਮਕਲੀ ਬੇਣੀ ਜੀ ੯੭੪)

ਇਹ ਅਲੌਕਿਕ ਦੀਵਾ ਬਾਹਰ ਦੀ ਦੁਨੀਆ ਦਾ ਨਹੀਂ। ਇਸ ਦਾ ਪ੍ਰਕਾਸ਼ ਸਾਡੇ ਹਿਰਦੇ ਵਿਚ ਜਾਂ ਸਾਡੀ ਅੰਦਰ ਦੀ ਦੁਨੀਆ ਵਿਚ ਹੀ ਹੁੰਦਾ ਹੈ। ਇਸੇ ਸਿਧਾਂਤ ਨੂੰ ਸਪੱਸ਼ਟ ਕਰਨ ਲਈ ਸੰਤਾਂ ਭਗਤਾਂ ਨੇ ਆਪਣੀ ਬਾਣੀ ਵਿਚ ਇਸ ਅਲੌਕਿਕ ਦੀਵੇ ਨੂੰ 'ਅੰਤਰਿ ਜੋਤ' ਜਾਂ 'ਘਟਿ ਦੀਪਕ' (ਅੰਦਰ ਦਾ ਦੀਵਾ) ਵੀ ਕਹਿ ਦਿੱਤਾ ਹੈ। ਇਸ ਸੰਬੰਧ ਵਿਚ ਹੇਠ ਲਿਖੀਆਂ ਤੁਕਾਂ ਵੱਲ ਧਿਆਨ ਦਿਉ :

ਬਸਤੁ ਅਗੋਚਰ ਪਾਈ ॥ ਘਟਿ ਦੀਪਕੁ ਰਹਿਆ ਸਮਾਈ ॥
(ਸੋਰਠਿ ਕਬੀਰ ਜੀ ੬੫੫)

ਅੰਧ ਕੂਪ ਮਹਿ ਦੀਪਕੁ ਜਲਿਓ
ਗੁਰਿ ਰਿਦੈ ਕੀਓ ਪਰਗਾਸਾ ॥ (ਮਾਰੂ ਮ. ੧/੧੨੧੨)
ਅੰਤਰਿ ਭਾਹਿ ਤਿਸੈ ਤੂ ਰਖੁ ॥
ਅਹਿਨਿਸ ਦੀਵਾ ਬਲੈ ਅਥਕੁ ॥ (ਰਾਮਕਲੀ ਮ. ੧/੯੨੯)

ਕਰਿ ਕਿਰਪਾ ਜਉ ਸਤਿਗੁਰੁ ਮਿਲਿਓ ॥
ਮਨ ਮੰਦਰ ਮਹਿ ਦੀਪਕੁ ਜਲਿਓ ॥
(ਗਉੜੀ ਗੁਆਰੇਰੀ ਮ. ੫/੨੩੫)

ਜਿੱਥੇ ਅੰਦਰ ਦੇ ਦੀਵੇ ਦਾ, ਜਾਂ ਅੰਦਰ ਦੇ ਚੰਦ ਸੂਰਜ ਦਾ (ਬ੍ਰਹਮ ਜੋਤ ਦਾ) ਪ੍ਰਕਾਸ਼ ਹੁੰਦਾ ਹੈ, ਉੱਥੇ ਬਾਹਰ ਵਾਲੇ ਚੰਦ ਤੇ ਸੂਰਜ ਦੀ ਪਹੁੰਚ ਨਹੀਂ ਹੁੰਦੀ ਤੇ ਉਨ੍ਹਾਂ ਦਾ ਚਾਨਣ ਨਹੀਂ ਹੁੰਦਾ। ਇਸੇ ਸਿਧਾਂਤ ਨੂੰ ਸਪੱਸ਼ਟ ਕਰਨ ਲਈ ਕਿਹਾ ਹੈ :

ਅਰਧ ਉਰਧ ਮੁਖਿ ਲਾਗੋ ਕਾਸੁ ॥
ਸੁੰਨ ਮੰਡਲ ਮਹਿ ਕਰਿ ਪਰਗਾਸੁ ॥

ਊਹਾਂ ਸੂਰਜ ਨਾਹੀ ਚੰਦ ॥
ਆਦਿ ਨਿਰੰਜਨ ਕਰੈ ਅਨੰਦ ॥
(ਭੈਰਉ ਕਬੀਰ ਜੀ ੧੧੬੨)

ਦੇਵ ਸਥਾਨੈ ਕਿਆ ਨੀਸਾਣੀ ॥
ਤਹ ਬਾਜੇ ਸਬਦ ਅਨਾਹਦ ਬਾਣੀ ॥
ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ ॥
ਸਾਖੀ ਜਾਗੀ ਗੁਰਮੁਖਿ ਜਾਣੀ ॥ (ਰਾਮਕਲੀ ਬੇਣੀ ਜੀ ੯੭੪)

'ਤਹ ਚੰਦੁ ਨ ਸੂਰਜੁ ਪਉਣ ਨ ਪਾਣੀ' ਦੱਸਣ ਤੋਂ ਬੇਣੀ ਜੀ ਦਾ ਭਾਵ ਹੈ ਕਿ ਦੇਵ ਸਥਾਨ (ਨਿਰੰਕਾਰ ਸਰੂਪ ਵਾਹਿਗੁਰੂ ਜੀ ਦੇ ਨਿਵਾਸ ਦਾ ਸਥਾਨ ਜਾਂ ਨਿਜ ਘਰ) ਆਕਾਰ ਦੀ ਹੱਦ ਤੋਂ ਬਾਹਰ ਹੈ। ਸੋ ਉੱਥੇ 'ਚੰਨ, ਸੂਰਜ, ਪਉਣ ਜਾਂ ਪਾਣੀ' ਆਦਿ ਅਕਾਰਕ ਵਸਤਾਂ

ਨਹੀਂ। ਉਹ ਅਸਥਾਨ ਨਿਰੰਕਾਰਕ ਮੰਡਲ ਵਿਚ ਹੈ। ਸੋ ਮਨ-ਬਿਰਤੀ ਆਕਾਰ ਦੀ ਹੱਦ ਤੋਂ ਬਾਹਰ ਹੋ ਕੇ, ਜਾਂ ਆਕਾਰ (ਮਾਇਆ) ਦੇ ਪ੍ਰਭਾਵ ਤੋਂ ਰਹਿਤ ਹੋ ਕੇ ਹੀ ਉੱਥੇ ਪਹੁੰਚ ਸਕਦੀ ਹੈ।

ਹੇਠ ਲਿਖੀਆਂ ਤੁੱਕਾਂ ਤੋਂ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਇਸ ਅਲੌਕਿਕ ਦੀਵੇ ਦੀ ਪ੍ਰਾਪਤੀ ਜਾਂ ਇਸ ਦਾ ਅੰਤਰ-ਆਤਮੇ ਪ੍ਰਗਾਸ਼ ਵੀ ਗੁਰਮੁਖਿ ਬਣਨ ਨਾਲ, ਗੁਰਮਤਿ ਤੇ ਚੱਲਣ ਨਾਲ ਜਾਂ ਗੁਰਮਤਿ ਅਨੁਸਾਰ ਨਾਮ ਸਿਮਰਨ ਨਾਲ ਹੀ ਹੁੰਦਾ ਹੈ।

ਅਹਿਨਿਸ ਨਿਰਮਲ ਜੋਤਿ ਸਬਾਈ
ਘਟਿ ਦੀਪਕ ਗੁਰਮੁਖਿ ਜਾਤਾ ਹੈ ॥ (ਮਾਰੂ ਮ. ੧/੧੦੩੨)

ਗੁਰਮੁਖਿ ਵਿਰਲਾ ਬੂਝੈ ਕੋਇ ॥
ਤਿਤੁ ਘਟਿ ਦੀਵਾ ਨਿਹਚਲੁ ਹੋਇ ॥ (ਰਾਮਕਲੀ ਮ. ੧/੮੭੮)

ਪਰ ਜਿਨ੍ਹਾਂ ਵਾਹਿਗੁਰੂ ਜੀ ਦੇ ਪਿਆਰਿਆਂ ਨੇ ਬ੍ਰਹਮ ਜੋਤ ਨੂੰ 'ਦੀਵਾ' ਜਾਂ 'ਚੰਨ' ਕਿਹਾ, ਉਨ੍ਹਾਂ ਨੇ ਇਸੇ ਸ਼ਬਦਾਵਲੀ ਅਨੁਸਾਰ ਜੋਤ ਦੇ ਪ੍ਰਗਟ ਹੋਣ, ਜਾਂ ਪ੍ਰਗਟ ਕਰਨ ਨੂੰ 'ਚੰਨ ਦਾ ਚੜ੍ਹਨਾ', 'ਜੋਤ ਦਾ ਜਗਾਉਣਾ', 'ਜੋਤ ਦਾ ਦੀਪਾਣਾ' (ਜਗਾਉਣਾ), 'ਚੰਦ ਦਾ ਦੀਪਾਣਾ' ਜਾਂ 'ਦੀਵਾ ਬਾਲਣਾ' ਆਦਿ ਵੀ ਕਹਿ ਦਿੱਤਾ :

ਕਰਨ ਕਰਾਵਨ ਸਰਨਿ ਪਰਿਆ ॥
ਗੁਰ ਪਰਿਸਾਦਿ ਸਹਜ ਘਰੁ ਪਾਇਆ
ਮਿਟਿਆ ਅੰਧੇਰਾ ਚੰਦੁ ਚੜਿਆ ॥ (ਆਸਾ ਮ. ੫/੩੯੩)
ਆਸਾ ਮੰਨਸਾ ਇਹ ਸਰੀਰ ਹੈ ਅੰਤਰਿ ਜੋਤਿ ਜਗਾਇ ॥
(ਵਡਹੰਸ ਮ. ੩/੫੫੮)
ਐਸਾ ਦੀਵਾ ਬਾਲੇ ਕੋਇ ॥ ਨਾਨਕ ਸੋ ਪਾਰੰਗਤਿ ਹੋਇ ॥
(ਰਾਮਕਲੀ ਮ. ੧/੮੮)

ਸਕਤਿ ਗਈ ਭ੍ਰਮੁ ਕਟਿਆ

ਸਿਵ ਜੋਤਿ ਜਗਾਇਆ ॥ (ਵਾਰ ਸਾਰੰਗ ਮ. ੪/੧੨੬੯)

ਸਬਦਿ ਨਿਵਾਰੀ ਆਗਿ ਜੋਤਿ ਦੀਪਾਇਆ ॥

(ਸੂਹੀ ਮ. ੧/੭੫੨)

ਦਾਨਿ ਤੇਰੈ ਘਟਿ ਚਾਨਣਾ ਤਨਿ ਚੰਦੁ ਦੀਪਾਇਆ ॥

ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ ॥

(ਸੂਹੀ ਛੰਤ ਮ. ੧/੭੬੫)

ਇਸ ਤੁਕ ਵਿਚ ਆਏ 'ਤਨਿ ਚੰਦ ਦੀਪਾਇਆ' ਦਾ ਭਾਵ ਹੈ ਆਪਣੇ ਤਨ ਦੇ ਅੰਦਰ ਹੀ ਚੰਨ ਦਾ (ਠੰਡਾ ਜਾਂ ਚੰਨ ਵਾਂਗੂ ਠੰਡ ਦੇਣ ਵਾਲਾ) ਦੀਵਾ ਬਾਲਿਆ, ਚੰਨ ਦੀ ਜੋਤ ਜਗਾਈ ਜਾਂ ਚੰਨ ਨੂੰ ਪ੍ਰਗਟ ਕਰਕੇ ਚਾਨਣ ਕੀਤਾ। ਉਪਰੰਤ ਤੁਕਾਂ ਵਿਚ 'ਜੋਤਿ ਦੀਪਾਉਣ' ਤੇ 'ਚੰਦ ਦੀਪਾਉਣ' ਤੋਂ ਵੀ ਭਾਵ ਇਕ ਹੈ, ਜੋਤ ਪ੍ਰਗਟ ਕਰਨਾ ਹੀ।

ਵੈਸੇ ਜੋਤ ਦਾ ਪ੍ਰਕਾਸ਼ ਇਤਨਾ ਤੇਜ਼ ਹੁੰਦਾ ਹੈ, ਕਿ ਉਸ ਬਾਰੇ ਦੱਸਦਿਆਂ, ਉਨ੍ਹਾਂ ਨੇ ਉਸ ਨੂੰ 'ਕੋਟਿ ਸੂਰ ਉਜਾਰਾ' ਜਾਂ 'ਕਟਿ ਸੂਰ ਪਰਗਾਸ' (ਕ੍ਰੋੜਾਂ ਸੂਰਜਾਂ ਜਿੰਨਾ ਚਾਨਣ) ਕਹਿ ਕੇ ਵਰਨਣ ਕੀਤਾ ਹੈ :

ਸਾਂਤਿ ਸਹਜ ਸੂਖ ਮਨਿ ਉਪਜਿਓ
ਕੋਟਿ ਸੂਰ ਨਾਨਕ ਪਰਗਾਸ ॥ (ਟੋਡੀ ਮ. ੫/੭੧੫)

ਨਾਮੁ ਜਪਤ ਕੋਟਿ ਸੂਰ ਉਜਾਰਾ
ਬਿਨਸੈ ਭਰਮੁ ਅੰਧੇਰਾ ॥ (ਜੈਤਸਰੀ ਮ. ੫/੭੦੦)

ਸਿਮਰਤ ਨਾਮੁ ਕੋਟਿ ਉਜੀਆਰਾ ਬਸਤੁ ਅਗੋਚਰ ਸੂਝੀ ॥

(ਗੂਜਰੀ ਮ. ੫/੪੯੭)

ਉਪਰੋਕਤ ਤੁਕਾਂ ਤੋਂ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਜ਼ੁਗਿਆਸੂ ਨੂੰ 'ਕੋਟਿ ਸੂਰ ਉਜਾਰਾ' ਵਾਲੀ (ਜਾਂ ਜੋਤ ਦੇ ਪ੍ਰਗਟ ਹੋਣ ਵਾਲੀ) ਅਵਸਥਾ ਦੀ ਪ੍ਰਾਪਤੀ ਵੀ ਨਾਮ ਜਪੀ, ਜਾਂ ਸਿਮਰੀ ਜਾਣ ਨਾਲ ਹੀ ਹੁੰਦੀ ਹੈ।

ਜਿਨ੍ਹਾਂ ਭਾਗਵਾਨਾਂ ਨੇ ਆਪਣੇ ਅੰਦਰ ਜੋਤ ਦੇ ਦਰਸ਼ਨ ਕੀਤੇ ਉਨ੍ਹਾਂ ਨੇ ਇਹ ਵੀ ਅਨੁਭਵ ਕੀਤਾ ਕਿ ਦਸਵੇਂ ਘਰ ਵਿਚ ਪਹੁੰਚਣ ਤੇ ਮਨ-ਬਿਰਤੀ ਨੂੰ ਜੋਤ ਵਿਚੋਂ ਅਤਿਅੰਤ ਸ਼ਾਂਤ ਤੇ ਠੰਡ ਦੀ ਪ੍ਰਾਪਤੀ ਹੁੰਦੀ ਹੈ। ਸੋ ਉਨ੍ਹਾਂ ਨੇ ਆਪਣੀ ਇਸ ਦਸ਼ਾ ਬਾਰੇ ਦੱਸਦਿਆਂ ਹੋਇਆਂ ਕਿਹਾ :

ਮਨ ਤਨ ਹੈਵ ਭਏ ਸਚੁ ਪਾਇਆ
ਹਰਿ ਕੀ ਭਗਤਿ ਨਿਰਾਰੀ ॥ (ਮਲਾਰ ਮ. ੧/੧੨੭੪)

'ਮਨ ਤਨ ਹੈਵ ਭਏ ਸਚੁ ਪਾਇਆ' ਦਾ ਭਾਵ ਹੈ, ਵਾਹਿਗੁਰੂ ਜੀ ਦੀ ਪ੍ਰਾਪਤੀ ਹੋਣ ਤੇ ਜਾਂ ਜੋਤਿ ਰੂਪ ਵਿਚ ਉਸਦੇ ਦਰਸ਼ਨ ਹੋਣ ਤੇ ਮਨ ਵੀ ਤੇ ਤਨ ਵੀ ਬਰਫ਼ ਵਾਂਗ ਠੰਗੇ (ਤੇ ਸ਼ਾਂਤ) ਹੋ ਗਏ।

ਦਸਵੇਂ ਘਰ ਵਿਚ ਇਤਨੀ ਠੰਡ ਹੋਣ ਕਾਰਨ ਹੀ ਉਨ੍ਹਾਂ ਨੇ ਦਸਵੇਂ ਘਰ (ਜਾਂ ਬ੍ਰਹਮ ਜੋਤਿ ਦੇ ਘਰ) ਨੂੰ 'ਹਿਵੇ ਘਰ' (ਬਰਫ਼ ਦਾ ਘਰ) ਵੀ ਵਹਿ ਦਿੱਤਾ :

ਕਵਨ ਮੁਖਿ ਚੰਦ ਹਿਵੈ ਘਰੁ ਛਾਇਆ ॥
ਕਵਨ ਮੁਖਿ ਸੂਰਜ ਤਪੈ ਤਪਾਇਆ ॥
(ਸਿਧ ਗੋਸਟਿ ਮ. ੧/੯੪੩)



ਇਸ ਤੁਕ ਵਿਚ ਆਤਮਾ ਨੂੰ ਉਸ ਦੀ ਤਪਸ਼ ਕਾਰਨ 'ਸੂਰਜ' ਕਿਹਾ ਹੈ, ਜੋਤਿ ਸਰੂਪੀ ਪਰਮਾਤਮਾ ਨੂੰ, ਉਸਦੀ ਠੰਡ ਸਦਕਾ, 'ਚੰਨ' ਕਿਹਾ ਹੈ ਤੇ 'ਦਸਵੇਂ ਘਰ' ਜਾਂ ਜੋਤਿ ਸਰੂਪੀ ਵਾਹਿਗੁਰੂ ਜੀ ਦੇ ਨਿਵਾਸ ਅਸਥਾਨ ਨੂੰ ਉਸ ਦੀ ਅਤਿਅੰਤ ਠੰਡ ਕਾਰਨ 'ਹਿਵੇ ਘਰ' ਕਿਹਾ ਹੈ।

ਇਸ ਸ਼ਬਦਾਵਲੀ ਅਨੁਸਾਰ ਉਨ੍ਹਾਂ ਨੂੰ ਆਤਮਾ (ਜਾਂ ਮਨ-ਬਿਰਤੀ) ਦੇ ਦਸਵੇਂ ਘਰ ਵਿਚ ਜਾ ਟਿਕਣ ਨੂੰ 'ਸਸਿ ਘਰਿ ਸੂਰੁ ਵਸੈ' ਕਹਿ ਦਿੱਤਾ ਤੇ ਆਤਮਾ ਦੇ ਪਰਮ ਜੋਤ ਵਿਚ ਸਮਾ ਜਾਣ ਨੂੰ 'ਸਸਿ ਘਰ ਸੂਰ ਸਮਾਇਆ' ਜਾਂ 'ਸਸਿ ਘਰੁ ਸੂਰੁ ਸਮਾਵੈ' ਆਦਿ ਕਹਿ ਦਿੱਤਾ। ਹੇਠ

ਲਿਖੀਆਂ ਤੁਕਾਂ ਵੱਲ ਧਿਆਨ ਦਿਉ ਤੇ ਇਨ੍ਹਾਂ ਨੂੰ ਵਿਚਾਰੋ :

ਸਬਦੁ ਭਾਖਤ ਸਸਿ ਜੋਤਿ ਅਪਾਰਾ ॥
ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ ॥
(ਸਿਧ ਗੋਸਟਿ ਮ. ੨/੯੪੩)

ਕਿਉ ਮੂਲ ਪਛਾਣੈ ਆਤਮੁ ਜਾਣੈ,
ਕਿਉ ਸਸਿ ਘਰਿ ਸੂਰੁ ਸਮਾਵੈ ॥ (ਸਿਧ ਗੋਸਟਿ ਮ. ੧/੯੪੫)
ਸਸੀਅਰ ਕੈ ਘਰਿ ਸੂਰੁ ਸਮਾਵੈ ॥
ਜੋਗ ਜੁਗਤਿ ਕੀ ਕੀਮਤ ਪਾਵੈ ॥ (ਬਿਲਾਵਲੁ ਮ. ੧/੮੪੦)

ਪਸਰੀ ਕਿਰਣਿ ਰਸਿ ਕਮਲ ਬਿਗਾਸੇ
ਸਸਿ ਘਰਿ ਸੂਰੁ ਸਮਾਇਆ ॥ (ਪ੍ਰਭਾਤੀ ਮ. ੧/੧੩੩੨)

ਉੱਪਰ ਆਈ ਪਹਿਲੀ ਤੁੱਕ ਵਿਚ 'ਸਸਿ ਘਰ ਸੂਰ ਵਸੈ ਮਿਟੈ ਅੰਧਿਆਰਾ' ਦਾ ਭਾਵ ਹੈ ਵਾਹਿਗੁਰੂ ਜੀ ਦੇ ਘਰ ਵਿਚ, ਆਤਮਾ ਦਾ ਵਾਸਾ ਹੋ ਜਾਏ ਤਾਂ (ਜੋਤ ਦੇ ਦਰਸ਼ਨ ਹੋ ਕੇ) ਆਤਮਾ ਦਾ ਅਗਿਆਨਤਾ ਦਾ ਹਨੇਰਾ ਮਿਟ ਜਾਂਦਾ ਹੈ ਜਾਂ ਉਸ ਦੀ ਦ੍ਰਿਸ਼ਟੀ ਖੁੱਲ੍ਹ ਜਾਂਦੀ ਹੈ।' ਇਹ ਵੀ ਉਹੀ ਅਵਸਥਾ ਹੈ ਜਿਸ ਬਾਰੇ ਕਿਹਾ ਹੈ। 'ਮਿਟਿਆ ਅੰਧੇਰਾ ਚੰਦੁ ਚੜਿਆ' ਸੋ ਭਾਵ ਦੋਹਾਂ ਤੋਂ ਇਕ ਹੀ ਹੈ।

ਦੂਜੀ ਤੁੱਕ ਵਿਚ ਆਏ 'ਕਿਉ ਸਸਿ ਘਰਿ ਸੂਰ ਸਮਾਵੈ' ਦਾ ਭਾਵ ਹੈ ਆਤਮਾ ਕਿਵੇਂ ਪਰਮਾਤਮਾ ਦੇ ਘਰ (ਜਾਂ ਦਸਵੇਂ ਘਰ) ਵਿਚ ਪਹੁੰਚ ਕੇ ਉਸ ਵਿਚ ਸਮਾ ਜਾਏ (ਤੇ ਅਭੇਦ ਹੋ ਜਾਏ)।

ਇਸ ਸਬੰਧ ਵਿਚ ਹੇਠ ਲਿਖੀ ਤੁੱਕ ਵੱਲ ਧਿਆਨ ਦਿਉ :

ਚੂਕੀਅਲੇ ਮੋਹ ਮਇਆਸਾ ॥
ਸਸਿ ਕੀਨੋ ਸੂਰ ਗਿਰਾਸਾ ॥ (ਰਾਮਕਲੀ ਕਬੀਰ ਜੀ ੯੭੨)

ਇਸ ਤੁੱਕ ਵਿਚ ਆਏ 'ਸੀਸ ਕੀਨੋ ਸੂਰ ਗਿਰਾਸਾ' ਦਾ ਆਖਰੀ ਭਾਵ ਤਾਂ ਹੈ, 'ਚੰਦ ਨੇ ਸੂਰਜ ਨੂੰ ਖਾ ਲਿਆ।' ਪਰ ਇਸ ਦਾ ਅੰਤ੍ਰੀਵ

ਭਾਵ ਹੈ, ਪਰਮਾਤਮਾ ਨੇ ਆਤਮਾ ਨੂੰ ਆਪਣੇ ਵਿਚ ਮਿਲਾ ਕੇ ਅਭੇਦ ਕਰ ਲਿਆ ਤੇ ਉਸਦੀ ਵੱਖਰੀ ਵੱਖਰੀ ਹੋਂਦ ਨੂੰ ਖਤਮ ਕਰ ਦਿੱਤਾ।

ਇਸ ਤੁਕ ਵਿਚ ਕਬੀਰ ਜੀ ਨੇ ਉੱਚੀ ਤੋਂ ਉੱਚੀ ਆਤਮਕ ਅਵਸਥਾ ਬਾਰੇ ਆਪਣਾ ਨਿੱਜੀ ਤਜਰਬਾ ਦੱਸਿਆ ਹੈ ਜਿਸ ਵਿਚ ਉਹ ਆਪਣੀ ਆਤਮਾ ਦੁਆਰਾ ਜੋਤ ਰੂਪ ਪਰਮਾਤਮਾ ਵਿਚ ਸਮਾ ਕੇ ਆਪ ਹੀ ਪਰਮਾਤਮਾ ਰੂਪ (ਤੇ ਬ੍ਰਹਮ ਗਿਆਨੀ) ਹੋ ਗਏ। ਹੇਠ ਲਿਖੀਆਂ ਤੁਕਾਂ ਵਿਚ ਕਬੀਰ ਜੀ ਨੇ ਇਸੇ ਅਵਸਥਾ ਦੀ ਪ੍ਰਾਪਤੀ ਬਾਰੇ ਦੱਸਿਆ ਹੈ ਜਦੋਂ ਕਿਹਾ ਹੈ :

> ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗ ਪਾਨੀ ॥
> ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥
>
> (ਰਾਮਕਲੀ ਕਬੀਰ ਜੀ/੯੬੯)

'ਕੋਇ ਨ ਸਕੈ ਪਛਾਨੀ' ਆਦਿ ਤੋਂ ਕਬੀਰ ਜੀ ਦਾ ਭਾਵ ਹੈ, 'ਮੇਰੀ ਆਤਮਾ ਪਰਮਾਤਮਾ ਵਿਚ ਸਮਾ ਕੇ ਪਰਮਾਤਮਾ ਰੂਪ ਹੋ ਗਈ ਅਤੇ ਉਨ੍ਹਾਂ ਵਿਚ ਕੋਈ ਐਸੀ ਭਿੰਨਤਾ ਨਾ ਰਹੀ, ਜਿਸ ਸਦਕਾ ਮੇਰੀ ਆਤਮਾ ਵੱਖਰੀ ਪਛਾਣੀ ਜਾ ਸਕਦੀ।' ਪਰ ਇਹ ਅਵਸਥਾ ਅੰਦਰ ਦੀ ਹੈ, ਬਾਹਰ ਦੀ ਨਹੀਂ। ਬਾਹਰੋਂ ਤਾਂ ਕੋਈ ਵੀ ਨਹੀਂ ਸਮਝ ਸਕਦਾ ਕਿ ਐਸਾ ਮਹਾਂਪੁਰਸ਼ ਅੰਦਰੋਂ ਕੀ ਕੁਛ ਹੈ।



ਪੁਰਾਤਨ ਸਮੇਂ ਵਿਚ ਜਦੋਂ ਬਾਣੀ ਰਚੀ ਗਈ ਉਦੋਂ ਹਾਲੇ ਮਨ ਦੀ ਚੇਤ-ਮਨ ਤੇ ਅਰਧ ਚੇਤ ਮਨ ਆਦਿ ਭਾਗਾਂ ਵਿਚ ਵੰਡ ਨਹੀਂ ਸੀ ਪਈ। ਇਸ ਲਈ ਗੁਰਬਾਣੀ ਵਿਚ ਜਿਥੇ ਸਮੁੱਚੇ ਮਨ ਨੂੰ ਮਨ ਕਿਹਾ ਹੈ, ਉੱਥੇ ਹੀ ਉਸ ਦੇ ਭਾਗਾਂ ਨੂੰ ਵੀ ਮਨ ਹੀ ਕਹਿ ਦਿੱਤਾ ਹੈ। ਤੇ ਇਸੇ ਤਰ੍ਹਾਂ ਮਨ-ਬਿਰਤੀ ਦੇ ਚੇਤ-ਮਨ ਤੋਂ ਚੱਲ ਕੇ ਅਚੇਤ-ਮਨ ਨਾਲ ਜਾਂ ਮਿਲਣ ਨੂੰ ਤੇ ਉਸ ਵਿਚ ਸਮਾ ਜਾਣ ਆਦਿ ਨੂੰ ਵੀ 'ਮਨ ਦਾ ਮਨ ਨਾਲ ਮਿਲਾਉਣਾ', ਜਾਂ 'ਮਨ ਦਾ ਮਨ ਵਿਚ ਸਮਾਉਣਾ' ਆਦਿ ਹੀ

ਕਹਿ ਦਿੱਤਾ ਹੈ। ਇਸ ਸਬੰਧ ਵਿਚ ਹੇਠ ਲਿਖੀਆਂ ਤੁਕਾਂ ਵੱਲ ਧਿਆਨ ਦਿਓ ਤੇ ਇਨ੍ਹਾਂ ਨੂੰ ਵਿਚਾਰੋ :

ਮਨ ਸਿਉ ਮਨੁ ਮਿਲਾਇ ਸਭੁ ਜਗੁ ਜੀਤਾ ॥

(ਗਉੜੀ ਮ. ੩/੨੩੧)

ਕਵਨ ਧਿਆਨੁ ਮਨੁ ਮਨਹਿ ਸਮਾਵੈ ॥

(ਸਿਧ ਗੋਸਟਿ ਮ. ੧/੯੪੩)

ਮਨ ਹੀ ਤੇ ਮਨੁ ਮਿਲਿਆ ਸੁਆਮੀ
ਮਨ ਸੀ ਮਨੁ ਸਮਾਇਆ । (ਮਲਾਰ ਮ. ੩/੧੨੫੯)
ਮਤ ਕੋਈ ਮਨ ਮਿਲਤਾ ਬਿਲਮਾਵੈ ॥
ਮਗਨ ਹੋਇਆ ਤੇ ਸੋ ਸਚੁ ਪਾਵੈ ॥

(ਬਾ. ਅੱਖਰੀ ਕਬੀਰ ਜੀ/੩੪੨)

ਪਰ ਏਥੇ ਹੇਠ ਲਿਖੀਆਂ ਤੁਕਾਂ ਵੀ ਧਿਆਨ ਦੇਣ ਯੋਗ ਹਨ :

ਸਨਕਾਦਿਕ ਨਾਰਦ ਮੁਨ ਸੇਖਾ ॥
ਤਿਨ ਭੀ ਤਨ ਮਹਿ ਮਨੁ ਨਹੀ ਪੇਖਾ ॥

(ਗਉੜੀ ਗੁਆਰੇਰੀ ਕਬੀਰ ਜੀ ੩੩੦)

ਸਿਧ ਸਾਧਿਕ ਮੋਨਿ ਧਾਰੀ ਰਹੇ ਲਿਵ ਲਾਇ
ਤਿਨ ਭੀ ਤਨ ਮਹਿ ਮਨੁ ਨਾ ਦਿਖਾਵਣਿਆ ॥

(ਮਾਝ ਮ. ੩/੧੨੪)

ਉਪਰੋਕਤ ਤੁਕਾਂ ਵਿਚ ਵਾਹਿਗੁਰੂ ਜੀ ਨੂੰ ਵੀ ਮਨ ਹੀ ਕਹਿ ਦਿੱਤਾ ਹੈ। ਸੋ 'ਤਿਨ ਭੀ ਤਨ ਮਹਿ ਮਨ ਨਹੀ ਪੇਖਾ', ਆਦਿ ਦਾ ਭਾਵ ਹੈ; ਉਨ੍ਹਾਂ ਨੇ ਵੀ ਆਪਣੇ ਅੰਦਰ ਅਚੇਤ-ਮਨ ਦੇ (ਜਾਂ ਪਰਮਾਤਮਾ ਦੇ ਜੋਤ ਰੂਪ ਵਿਚ) ਦਰਸ਼ਨ ਨਾ ਕੀਤੇ।'

ਗੁਰਬਾਣੀ ਵਿਚ ਹੋਰ ਬਹੁਤ ਥਾਵਾਂ ਤੇ ਵੀ ਵਾਹਿਗੁਰੂ ਜੀ ਨੂੰ ਮਨ ਕਹਿ ਦਿੱਤਾ ਹੈ। ਪਰ ਥਾਂ ਦੀ ਥੁੜ ਸਦਕਾ ਇਹ ਵਿਚਾਰ ਇਥੇ

ਵਿਸਥਾਰ ਸਹਿਤ ਨਹੀਂ ਕੀਤੀ ਜਾ ਸਕਦੀ। ਹਾਂ ਇਸੇ ਸਬੰਧ ਵਿਚ ਹੇਠ ਲਿਖੀ ਤੁਕ ਵੱਲ ਵੀ ਧਿਆਨ ਦਿਉ :

ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥

(ਗਉੜੀ ਰਵਿਦਾਸ ਜੀ ੩੪੬)

ਉਨਮਨ (ਜਾਂ ਉਨਮਨੀ) ਮਨ ਦੀ ਉਸ ਅਵਸਥਾ ਨੂੰ ਕਹਿੰਦੇ ਹਨ ਜਿਸ ਵਿਚ ਮਨ ਨੂੰ (ਜਾਂ ਮਨ-ਬਿਰਤੀ ਨੂੰ) ਜੋਤਿ ਸਰੂਪੀ ਵਾਹਿਗੁਰੂ ਜੀ ਦੇ ਦਰਸ਼ਨ ਹੋਣ ਤੇ ਹੁੰਦੇ ਰਹਿਣ, ਤੇ ਉਪਰੋਕਤ ਤੁੱਕ ਵਿਚ ਆਏ 'ਉਨਮਨ ਮਨ' ਤੋਂ ਭਾਵ ਉਸ ਮਨ ਤੋਂ ਜਾਂ ਮਨ ਦੇ ਉਸ ਭਾਗ ਤੋਂ ਹੈ ਜਿਹੜਾ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੋਣ ਕਾਰਨ ਜੋਤ ਰੂਪ ਹੈ (ਜਾਂ ਜਿਸ ਨੂੰ ਅੱਜ ਦੇ ਵਿਗਿਆਨਕ ਅਚੇਤ-ਮਨ ਕਹਿੰਦੇ ਹਨ)। ਇਸੇ ਨੂੰ ਗੁਰਬਾਣੀ ਵਿਚ 'ਉਨਮਨ ਹਰਿ' ਵੀ ਕਿਹਾ ਹੈ ਜਿਵੇਂ :

ਅਨਹਦ ਧੁਨੀ ਸਦ ਵਜਦੇ, ਉਨਮਨਿ ਹਰਿ ਲਿਵ ਲਾਇ ॥

(ਵਾਰ ਸ੍ਰੀ ਰਾਗ ਕੀ ਮ. ੪/੯੧)



ਪਹਿਲੇ ਆਈ ਰਵਿਦਾਸ ਜੀ ਦੀ ਤੁੱਕ ਵਿਚ ਵੀ ਉਨ੍ਹਾਂ ਨੇ ਆਪਣਾ ਨਿੱਜੀ ਤਜਰਬਾ ਹੀ ਦੱਸਿਆ ਹੈ ਤੇ ਕਿਹਾ ਹੈ ਬੱਜਰ ਕਪਾਟ (ਜਾਂ ਦਸਵਾਂ ਦੁਆਰ) ਖੁੱਲ੍ਹਣ ਤੇ, ਮਨ ਵਿਚ ਹੀ ਚੇਤ-ਮਨ ਦਾ ਉਨਮਨ ਮਨ (ਜੋਤਿ ਸਰੂਪੀ ਮਨ, 'ਅਚੇਤ-ਮਨ' ਜਾਂ ਪਰਮਾਤਮਾ) ਨਾਲ ਮਿਲਾਪ ਹੋਇਆ।

ਪਰ ਗੁਰਮਤਿ ਦਾ ਇਹ ਸਿਧਾਂਤ ਭੀ ਬੜਾ ਸਪੱਸ਼ਟ ਹੈ ਕਿ ਆਤਮਾ ਵੀ ਪਰਮਾਤਮਾ ਦੀ ਹੀ ਅੰਸ਼ ਹੈ ਜਾਂ ਪਰਮਾਤਮਾ ਦਾ ਆਪਣਾ ਆਪ ਹੀ ਹੈ। ਇਸੇ ਲਈ ਆਤਮਾ ਦੇ ਪਰਮਾਤਮਾ ਨਾਲ ਮਿਲਣ ਨੂੰ ਜਾਂ ਤਰੱਦਦ ਕਰਕੇ ਮਿਲਾਉਣ ਨੂੰ, 'ਆਪੇ ਦਾ ਆਪਣੇ ਨਾਲ ਮਿਲਣ' ਜਾਂ 'ਆਪੇ ਨੂੰ ਆਪਣੇ ਨਾਲ ਮਿਲਾਉਣਾ' ਆਦਿ ਵੀ ਕਹਿ ਦਿੱਤਾ ਹੈ। ਇਸ ਸਬੰਧ ਵਿਚ ਹੇਠ ਲਿਖੀਆਂ ਤੁਕਾਂ ਵੱਲ ਧਿਆਨ ਦਿਉ :

ਆਪੈ ਨੋ ਆਪੁ ਮਿਲਿ ਰਹਿਆ, ਹਉਮੈ ਦੁਬਿਧਾ ਮਾਰਿ ॥
(ਮਾਰੂ ਵਾਰ ਮ. ੩/੧੦੯੩)

ਆਪਸ ਕਉ ਆਪੁ ਮਿਲਾਇਆ ਭ੍ਰਮ ਭੰਜਨ ਹਰਿ ਰਾਇਆ ॥
(ਮਲਾਰ ਛੰਤ ਮ. ੫/੧੨੭੮)

ਆਪੇ ਆਪਿ ਆਪਿ ਮਿਲਿ ਰਹਿਆ,
ਸਹਜੇ ਸਹਜਿ ਸਮਾਵਣਿਆ ॥ (ਮਾਝ ਮ. ੩/੧੧੫)

ਸਾਚਾ ਨਾਮੁ ਸਾਚੈ ਸਬਦਿ ਜਾਨੈ ॥
ਆਪੈ ਆਪੁ ਮਿਲੈ ਚੂਕੈ ਅਭਿਮਾਨੈ ॥ (ਬਿਲਾਵਲੁ ਮ. ੩/੮੩੨)

ਆਤਮਾ ਨੂੰ ਪਰਮਾਤਮਾ ਦਾ ਮਿਲਾਪ ਹੋ ਜਾਣ, ਉਸ ਦੇ ਦਰਸ਼ਨ ਕਰ ਲੈਣ ਨੂੰ ਹੀ ਗੁਰਬਾਣੀ ਵਿਚ 'ਆਪਾ ਚੀਨਣਾ', 'ਆਪਣੇ ਆਪ ਨੂੰ ਚੀਨਣਾ', 'ਆਪਣੇ ਆਪ ਨੂੰ ਪਛਾਨਣਾ' ਜਾਂ 'ਆਪਣੇ ਆਪ ਨੂੰ ਵੇਖਣੀ' ਆਦਿ ਵੀ ਕਿਹਾ ਹੈ। ਸੋ ਆਪਣਾ ਆਪ ਚੀਨਣ ਵਾਲੀ ਜਾਂ ਆਪਣੇ ਆਪ ਨੂੰ ਪਛਾਨਣ ਵਾਲੀ ਅਵਸਥਾ ਵੀ ਆਤਮਾ ਤੇ ਪਰਮਾਤਮਾ ਵਾਲੀ ਅਵਸਥਾ ਹੀ ਹੈ। ਇਸ ਅਵਸਥਾ ਬਾਰੇ ਗੁਰਬਾਣੀ ਵਿਚ ਇਉਂ ਕਿਹਾ ਹੈ :



ਨਾਨਕ ਚੀਨੈ ਆਪ ਕਉ ਸੋ ਅਪਰ ਅਪਾਰਾ ॥
(ਗਉੜੀ ਮ. ੧/੨੨੯)

ਸਦਾ ਅਲਿਪਤੁ ਜੀਆ ਕਾ ਦਾਤਾ,
ਕੋ ਵਿਰਲਾ ਆਪੁ ਪਛਾਣੈ ਜੀਉ ॥ (ਮਾਝ ਮ. ੫/੧੦੬)

ਹਉਮੈ ਗੁਰਿ ਖੋਈ ਪਰਗਟੁ ਹੋਈ ਚੂਕੇ ਸੰਗ ਸੰਤਾਪੈ ॥
ਜੋਤੀ ਅੰਦਰਿ ਜੋਤਿ ਸਮਾਣੀ ਆਪੁ ਪਛਾਤਾ ਆਪੈ ॥
(ਤੁਖਾਰੀ ਮ. ੧/੧੧੧੧)

ਪਰ ਇਥੇ ਹੀ ਹੁਣ ਇਕ ਹੋਰ ਗੁਰਬਾਣੀ ਦੀ ਤੁਕ ਵੱਲ ਵੀ ਧਿਆਨ ਦਿਉ :

ਬਹੁਤੇ ਭੇਖ ਕਰੈ ਭੇਖ ਧਾਰੀ ॥
ਅੰਤਰਿ ਤਿਸਨਾ ਫਿਰੈ ਅਹੰਕਾਰੀ ॥
ਆਪੁ ਨ ਚੀਨੈ ਬਾਜੀ ਹਾਰੀ ॥ (ਗਉੜੀ ਮ. ੩/੨੩੦)

ਪਰਮਾਤਮਾ ਦੇ ਦਰਸ਼ਨ ਨਾ ਹੋਣ ਨੂੰ ਹੀ ਉਪਰੋਕਤ ਤੁਕ ਵਿਚ 'ਆਪ ਨ ਚੀਨੈ' ਕਿਹਾ ਹੈ ਤੇ ਦੱਸਿਆ ਹੈ ਕਿ ਨਿਰੇ ਭੇਖ ਕਰੀ ਜਾਣ ਨਾਲ ਆਪਾ ਨਹੀਂ ਚੀਨਿਆ ਜਾਂਦਾ ਜਾ ਪਰਮਾਤਮਾ ਦੇ ਜੋਤ ਰੂਪ ਵਿਚ ਦਰਸ਼ਨ ਨਹੀਂ ਹੋ ਸਕਦੇ ਤੇ ਜਨਮ ਅਕਾਰਥ ਜਾਂਦਾ ਹੈ।

ਆਪਣੇ ਅੰਦਰ ਹੀ ਜੋਤ ਰੂਪ ਵਿਚ ਆਪਣਾ ਆਪ ਵੇਖਣ ਵਾਲੇ ਸਿਧਾਂਤ ਦੇ ਸਬੰਧ ਵਿਚ ਹੀ ਹੇਠ ਲਿਖੀ ਤੁਕ ਖ਼ਾਸ ਧਿਆਨ ਦੇਣ ਯੋਗ ਹੈ। ਇਸ ਵਿਚ ਕਿਹਾ ਹੈ :

ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥
(ਮਾਝ ਮ. ੩/੧੧੫)

ਆਰਸੀ ਇਕ ਛਾਪ ਦਾ ਨਾਂ ਹੈ ਜਿਹੜੀ ਔਰਤਾਂ ਅੰਗੂਠੇ ਵਿਚ ਪਾਉਂਦੀਆਂ ਹਨ। ਇਸ ਵਿਚ ਇਕ ਸ਼ੀਸ਼ਾ ਜੁੜਿਆ ਹੁੰਦਾ ਹੈ ਤਾਂ ਜੋ ਉਹ ਜਦੋਂ ਚਾਹੁਣ ਆਪਣਾ ਮੂੰਹ (ਜਾਂ ਆਪਣਾ ਆਪ) ਉਸ ਵਿਚ ਦੇਖ ਲੈਣ।

ਉਪਰੋਕਤ ਤੁਕ ਵਿਚ ਕਿਹਾ ਹੈ ਕਿ ਸਾਡਾ ਮਨ ਹੀ ਆਰਸੀ ਹੈ ਜਿਸ 'ਚੋਂ ਅਸੀਂ ਆਪਣਾ ਆਪ, ਜਾਂ ਆਪਣਾ ਅਸਲਾ (ਜੋਤਿ ਰੂਪ ਵਿਚ) ਵੇਖਣਾ ਹੈ। ਪਰ ਕੋਈ ਵਿਰਲਾ ਗੁਰੂ ਦੀ ਮਤ ਤੇ ਚਲਣ ਵਾਲਾ (ਜਾਂ ਕੋਈ ਗੁਰੂ ਦੀ ਮਤ ਤੇ ਚਲ ਕੇ) ਹੀ ਵੇਖ ਸਕਦਾ ਹੈ। ਇਸੇ ਸੰਬੰਧ ਵਿਚ ਹੇਠ ਲਿਖੀ ਤੁਕ ਵੱਲ ਵੀ ਧਿਆਨ ਦਿਉ :

ਇਹ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ ॥ (ਮਾਝ ਮ. ੩/੧੨੪)

ਆਤਮਾ ਦੇ ਪਰਮਾਤਮਾ ਨੂੰ ਮਿਲਣ (ਚੀਨਣ, ਵੇਖਣ, ਜਾਨਣ ਜਾਂ ਪਛਾਨਣ) ਵਾਲੀ ਅਵਸਥਾ ਵੀ ਪ੍ਰਾਣੀ ਲਈ ਪ੍ਰਾਪਤ ਕਰਨ ਯੋਗ

ਹੈ। ਇਸੇ ਲਈ ਇਸ ਅਵਸਥਾ ਦੀ ਪ੍ਰਾਪਤੀ ਨੂੰ ਵੀ ਗੁਰਮੁਖ ਦਾ ਇਕ ਲੱਛਣ ਦੱਸਿਆ ਹੈ ਤੇ ਕਿਹਾ ਹੈ :

ਦਇਆ ਦੁਆਪਰਿ ਅਧੀ ਹੋਈ ॥
ਗੁਰਮੁਖਿ ਵਿਰਲਾ ਚੀਨੈ ਕੋਈ ॥ (ਮਾਰੂ ਮ. ੧/੧੦੨੩)

ਗੁਰਮੁਖਿ ਆਪੁ ਪਛਾਣਿਆ
ਹਰਿ ਨਾਮੁ ਵਸਿਆ ਮਨਿ ਆਇ ॥
(ਗਉੜੀ ਬੈਰਾਗਣਿ ਮ. ੩/੧੬੨)

ਗੁਰਬਾਣੀ ਵਿਚ ਇਹ ਵੀ ਬੜਾ ਸਪੱਸ਼ਟ ਕਰਕੇ ਦੱਸਿਆ ਹੈ ਕਿ ਇਸ ਅਵਸਥਾ ਦੀ ਪ੍ਰਾਪਤੀ ਵੀ 'ਗੁਰਮਤਿ' ਜਾਂ (ਗੁਰਮੁਖਿ-ਗੁਰਮਤਿ ਤੇ ਚੱਲ ਕੇ) ਹੀ ਹੁੰਦੀ ਹੈ :

ਆਪੇ ਕਰੇ ਕਰਾਏ ਕਰਤਾ ਗੁਰਮਤਿ ਆਪਿ ਮਿਲਾਵਣਿਆ ॥
(ਮਾਝ ਮ. ੩/੧੨੩)

ਗੁਰਮਤੀ ਆਪੈ ਆਪੁ ਪਛਾਣੈ ਤਾ ਨਿਜ ਘਰਿ ਵਾਸਾ ਪਾਵੈ ॥
(ਵਡਹੰਸ ਮ. ੩/੫੬੫)

ਗੁਰ ਕਾ ਸਬਦੁ ਰਤੰਨੁ ਹੈ ਕਰਿ ਚਾਨਣੁ ਆਪਿ ਦਿਖਾਇਆ ॥
ਆਪਣਾ ਆਪੁ ਪਛਾਣਿਆ ਗੁਰਮਤੀ ਸਚਿ ਸਮਾਇਆ ॥
(ਵਾਰ ਮਲਾਰ ਕੀ ਮ. ੧/੧੨੯੦)

ਸੋ ਗਿਰਹੀ ਸੋ ਦਾਸੁ ਉਦਾਸੀ,
ਜਿਨਿ ਗੁਰਮੁਖਿ ਆਪੁ ਪਛਾਣਿਆ ॥ (ਪ੍ਰਭਾਤੀ ਮ. ੧/੧੩੩੨)

ਗੁਰਮੁਖਿ ਜਿਨ੍ਹੀ ਜਾਣਿਆ ਤਿਨ ਕੀਚੈ ਸਾਬਾਸਿ ॥
(ਸ੍ਰਿਰੀ ਰਾਗੁ ਮ. ੧/੨੦)

ਸੋ ਮਨੁੱਖ ਨੇ ਗੁਰਮਤਿ ਤੇ ਚੱਲ ਕੇ ਆਪਣਾ ਆਪ ਚੀਨਣਾ, ਵੇਖਣਾ ਜਾਂ ਪਛਾਨਣਾ ਹੈ (ਜਾਂ ਆਪਣੇ ਅਸਲੇ ਦੇ ਜੋਤਿ ਰੂਪ ਵਿਚ ਆਪਣੇ ਅੰਦਰ ਹੀ ਦਰਸ਼ਨ ਕਰਨੇ ਹਨ)।

ਪਰ ਇਥੇ ਹੀ ਹੁਣ ਇਹ ਖਿਆਲ ਕਰ ਲੈਣ ਦੀ ਵੀ ਲੋੜ ਹੈ ਕਿ ਜੋ ਸਾਡੇ ਚੇਤ-ਮਨ ਆਪਣੇ ਅਸਲੀ ਰੂਪ ਵਿਚ ਹੋਣ ਤਾਂ ਆਪਣੇ ਅਸਲੇ ਵਾਲੇ ਗੁਣਾਂ ਸਦਕਾ ਉਹ ਸੋਝੀ ਤੇ ਮਾਨਸਿਕ ਤਾਕਤਾਂ ਵਲੋਂ ਬੇਹੱਦ ਤੇ ਬੇਅੰਤ ਹੋਣੇ ਚਾਹੀਦੇ ਹਨ। ਪਰ ਚਿੱਤਰ ਰੂਪ (ਜਾਂ ਮੈਲ ਰੂਪ) ਵਿਚ ਪਏ ਮਾਇਆ ਦੇ ਪ੍ਰਭਾਵ ਸਦਕਾ, ਸਾਡੇ ਚੇਤ-ਮਨ ਆਪਣੇ ਅਸਲੇ ਵਾਲੇ ਗੁਣਾਂ ਨੂੰ ਗੁਆ ਕੇ ਮਾਇਆ ਦੀ ਹੱਦ-ਬੰਦੀ ਵਿਚ ਆ ਕੇ, ਸਹੀ-ਸੋਝੀ ਤੇ ਆਪਣੇ ਅਸਲੇ ਵਾਲੀਆਂ ਤਾਕਤਾਂ ਤੋਂ ਹੀਣੇ ਹੋ ਚੁੱਕੇ ਹਨ। ਐਸੇ ਮਨਾਂ ਨੂੰ ਤੇ ਐਸੇ ਮਨਾਂ ਵਾਲੇ ਮਨੁੱਖਾਂ ਨੂੰ ਹੀ ਗੁਰਬਾਣੀ ਵਿਚ ਅੰਨ੍ਹੇ (ਆਤਮਕ ਸੋਝੀ ਰਹਿਤ) ਵੀ ਕਿਹਾ ਹੈ :

ਅਗਿਆਨੀ ਜਗਤੁ ਅੰਧੁ ਹੈ ਭਾਈ ਸੂਤੇ ਗਏ ਮੁਹਾਇ ॥

(ਸੋਰਠਿ ਮ. ੩/੬੦੩)

ਮਨ ਰੇ ਸੰਸਾਰੁ ਅੰਧ ਗਹੇਰਾ ॥
ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥



(ਸੋਰਠਿ ਕਬੀਰ ਜੀ ੬੫੪)

ਪੇਖਤ ਚਾਖਤ ਕਹੀਅਤ ਅੰਧਾ ਸੁਨੀਅਤ ਸੁਨੀਐ ਨਾਹੀ ॥

(ਸੂਹੀ ਮ. ੫/੭੪੧)

ਪਰ ਜਿਉਂ ਜਿਉਂ ਚੇਤ ਮਨ, ਸਹੀ ਸਿਮਰਨ ਦੁਆਰਾ, ਆਪਣੀ ਮੈਲ ਨੂੰ ਛੱਡ ਕੇ ਆਪਣੇ ਅਸਲੇ ਵਾਂਗ ਨਿਰਮਲ ਹੁੰਦਾ ਜਾਂਦਾ ਹੈ, ਤਿਉਂ ਤਿਉਂ ਉਸ ਵਿਚ ਆਪਣੇ ਅਸਲੇ ਵਾਲੀ ਸੋਝੀ ਤੇ ਤਾਕਤਾਂ (ਰਿੱਧੀਆਂ ਸਿੱਧੀਆਂ ਤੇ ਬੀਰ ਰਸ ਆਦਿ) ਵੀ ਸੁਤੇ ਸਿਧ ਹੀ ਆਉਂਦੀਆਂ ਤੇ ਵਧਦੀਆਂ ਜਾਂਦੀਆਂ ਹਨ। ਪਰ ਬਹੁਤ ਵਾਰ ਸੁਭਾਵਕ ਹੀ ਤੇ ਮਾਨਸਿਕ ਕਮਜ਼ੋਰੀਆਂ ਕਾਰਣ, ਜੁਗਿਆਸੂ ਲਈ ਪ੍ਰਾਪਤੀ ਅਜਰ ਹੋ ਜਾਂਦੀ ਹੈ। ਉਸ ਤੋਂ ਆਪਣੇ ਅੰਦਰ ਜਰੀ ਨਹੀਂ ਜਾ ਸਕਦੀ, ਤੇ ਉਹ ਇਸ ਦੇ ਵਖਾਵੇ ਵਿਚ ਪੈ ਜਾਂਦਾ ਹੈ, ਜਿਸ ਨਾਲ ਹੰਕਾਰ ਆ ਕੇ ਉਸਦੀ ਆਤਮਕ

ਉੱਨਤੀ ਰੁੱਕ ਜਾਂਦੀ ਹੈ। ਇਸੇ ਲਈ ਗੁਰਬਾਣੀ ਵਿਚ ਰਿਧੀਆਂ ਸਿਧੀਆਂ ਦਾ ਖੰਡਨ ਕੀਤਾ ਹੈ ਤੇ ਨਾਮ ਸਿਮਰਨੀਏ ਨੂੰ ਰਿਧੀਆਂ ਸਿਧੀਆਂ ਪਿੱਛੇ ਪੈਣ ਤੇ ਇਨ੍ਹਾਂ ਤਾਕਤਾਂ ਦਾ ਵਿਖਾਵਾ ਕਰਨ ਤੋਂ ਵਰਜਿਆ ਹੈ ਤੇ ਇਸ ਨੂੰ ਜਰ ਲੈਣ ਵਾਲਿਆਂ ਦੀ ਸਗੋਂ ਉਪਮਾ ਕੀਤੀ ਹੈ :

ਕਹੁ ਨਾਨਕ ਅਜਰੁ ਜਿਨਿ ਜਰਿਆ,
ਤਿਸ ਹੀ ਕਉ ਬਨਿ ਆਵਤ ॥ (ਸਾਰੰਗ ਮ. ੫/੧੨੦੫)

ਗੁਰਬਾਣੀ ਵਿਚ ਇਹ ਵੀ ਸਪੱਸ਼ਟ ਕਰਕੇ ਦੱਸਿਆ ਹੈ ਕਿ ਅਜਰ ਵੀ ਉਹੀ ਭਾਗਵਾਨ ਜਰ ਸਕਦਾ ਹੈ ਜਿਸ ਤੇ ਪ੍ਰਭੂ ਦੀ ਮਿਹਰ ਹੋਵੇ। ਸੋ ਕਿਹਾ ਹੈ :

ਜਿਸਹਿ ਜਰਾਏ ਆਪਿ ਸੋਈ ਅਜਰੁ ਜਰੈ ॥
ਤਿਸ ਹੀ ਮਿਲਿਆ ਸਚੁ ਮੰਤ੍ਰੁ ਗੁਰ ਮਨਿ ਧਰੈ ॥
(ਵਾਰ ਰਾਮਕਲੀ ਮ. ੫/੯੫੮)



ਜਾ ਕਉ ਭਇਓ ਕ੍ਰਿਪਾਲੁ ਬੀਠੁਲਾ
ਤਿਨਿ ਹਰਿ ਹਰਿ ਅਜਰ ਜਰਨ ॥ (ਸਾਰੰਗ ਮ. ੫/੧੨੦੬)

ਗੁਰਮਤਿ ਅਨੁਸਾਰ ਜੁਗਿਆਸੂ ਨੇ ਸਿਮਰਨ ਦੁਆਰਾ ਕਾਮ, ਕ੍ਰੋਧ, ਲੋਭ, ਮੋਹ ਆਦਿ ਨੂੰ ਵੀ ਘਟਾਉਣਾ ਹੈ ਤੇ ਹੌਲੀ ਹੌਲੀ ਇਨ੍ਹਾਂ ਨੂੰ ਵੀ ਵੱਸ ਵਿਚ ਕਰਨਾ ਹੈ ਤੇ ਤਾਂ ਜੋ ਮਨ ਪੂਰੀ ਤਰ੍ਹਾਂ ਵੱਸ ਵਿਚ ਆ ਜਾਵੇ। ਪਰ ਇਨ੍ਹਾਂ ਦਾ ਵੱਸ ਵਿਚ ਕਰਨਾ ਵੀ ਸੌਖਾ ਨਹੀਂ। ਸੋ 'ਅਜਰ' ਸ਼ਬਦ ਇਨ੍ਹਾਂ ਲਈ ਢੁੱਕ ਜਾਂਦਾ ਹੈ, ਤੇ ਇਹ ਵੀ ਵਾਹਿਗੁਰੂ ਜੀ ਦੀ ਮਿਹਰ ਨਾਲ ਹੀ ਪੂਰੀ ਤਰ੍ਹਾਂ ਵੱਸ ਵਿਚ ਆਉਂਦੇ ਹਨ।

ਜਿਹੜੇ ਭਾਗਵਾਨਾਂ ਨੇ, ਸਿਮਰਨ ਵਾਲੇ ਪਾਸੇ ਪੈ ਕੇ ਮਨ ਨੂੰ ਖੋਜਿਆ ਉਹ ਵੀ ਮਨੋ ਵਿਗਿਆਨੀ ਹੀ ਹਨ ਤੇ ਸਗੋਂ ਸਹੀ ਮਨੋ-ਵਿਗਿਆਨੀ ਹਨ। ਪਰ ਉਨ੍ਹਾਂ ਨੇ ਤਾਂ ਦੱਸਿਆ ਹੈ ਕਿ ਜਨਮ ਜਨਮਾਤਰਾਂ ਤੋਂ ਪੈਂਦੇ ਆ ਰਹੇ ਮਾਇਆ ਦੇ ਪ੍ਰਭਾਵ ਸਦਕਾ ਭਾਵੇਂ ਸਾਡੀਆਂ ਆਤਮਾ

ਵਿਚ ਭਿੰਨਤਾ ਆ ਗਈ ਹੈ, ਕੋਈ ਘੱਟ ਮੈਲੀ ਹੈ ਤੇ ਕੋਈ ਵਧੇਰੇ ਮੈਲੀ ਹੈ ਪਰ ਸ਼ਾਡਾ ਅਚੇਤ-ਮਨ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੋਣ ਕਰਕੇ ਆਪਣੇ ਅਸਲੇ ਵਾਲੇ ਸਹੀ ਗੁਣਾਂ ਵਾਲਾ ਤੇ ਪੂਰਨ ਸੋਝੀ ਵਾਲਾ ਹੈ। ਉਸ ਪੱਧਰ ਤੇ ਉਹ ਸਾਡੇ ਸਾਰਿਆਂ ਦੇ ਅੰਦਰ ਇਕੋ ਰੂਪ ਤੇ ਚੇਤਨਤਾ 'ਚ ਵਿਆਪ ਰਿਹਾ ਪੂਰਨ ਬ੍ਰਹਮ ਹੈ। ਇਸ ਤਰ੍ਹਾਂ ਉਸ ਨੂੰ 'ਅਚੇਤ-ਮਨ' ਜਾਂ ਸੋਝੀ ਰਹਿਤ ਮਨ' ਕਹਿਣਾ ਜਚਦਾ ਨਹੀਂ, ਸਗੋਂ ਉਸ ਨੂੰ ਸਰਬ-ਚੇਤ ਮਨ ਕਹਿਣਾ ਯੋਗ ਹੈ।

ਜਦੋਂ ਮਨੁੱਖ ਦੀ ਮਨ-ਬਿਰਤੀ ਸਿਮਰਨ ਦੁਆਰਾ ਅੱਗੇ ਵਧਦੀ ਵਧਦੀ ਅਚੇਤ-ਮਨ ਵਿਚ ਪਹੁੰਚਦੀ ਹੈ ਤਾਂ ਉਥੋਂ ਉਸ ਨੂੰ ਅਚੇਤ-ਮਨ ਦੇ ਹੀ ਜੋਤਿ ਰੂਪ ਦਰਸ਼ਨ ਹੁੰਦੇ ਹਨ। ਇਹ ਮਨ ਦੀ ਉਨਮਨ ਅਵਸਥਾ ਹੈ, ਪਰ ਇਸ ਅਵਸਥਾ ਵਿਚ ਵੀ ਮਨ-ਬਿਰਤੀ ਨੂੰ ਬ੍ਰਹਮ ਜੋਤ ਤੋਂ ਵੱਖਰੀ ਤੇ ਦੂਰ ਦਿੱਸਦੀ ਹੈ। ਪਰ ਹੋਰ ਸਿਮਰਨ ਕਰੀ ਜਾਣ ਨਾਲ ਮਨ-ਬਿਰਤੀ ਹੋਰ ਨਿਰਮਲਤਾ ਸਦਕਾ ਜੋਤਿ ਦੇ ਨੇੜੇ ਹੁੰਦੀ ਹੁੰਦੀ ਅਖੀਰ ਉਸ ਨਾਲ ਛੋਹ ਕੇ, ਤੇ ਜੋਤਿ ਰੂਪ ਹੋ ਕੇ, ਬ੍ਰਹਮ ਜੋਤ ਵਿਚ ਸਮਾ ਕੇ, ਉਸ ਵਿਚ ਅਭੇਦ ਹੋ ਜਾਂਦੀ ਹੈ। ਤਾਂ ਉਸ ਵਿਚ ਵੀ ਆਪਣੇ ਅਸਲੇ ਵਾਲੇ ਸਾਰੇ ਗੁਣ, ਬਿਅੰਤਤਾ, ਬੇਹੱਦਤਾ ਤੇ ਪੂਰਨ ਸੋਝੀ ਆਦਿ ਸਭ ਆ ਜਾਂਦੇ ਹਨ। ਅਜਿਹਾ ਭਾਗਵਾਨ ਮਨੁੱਖੀ ਸਰੀਰ ਵਿਚ ਹੁੰਦਾ ਹੋਇਆ ਵੀ ਮਾਨਸਿਕ ਤਾਕਤਾਂ ਦੇ ਗੁਣਾਂ ਸਦਕਾ, ਮਨ ਦੁਆਰਾ, ਪਰਮਾਤਮਾ ਰੂਪ ਤੇ ਸੋਝੀ ਵੱਲੋਂ ਬ੍ਰਹਮ ਗਿਆਨੀ ਹੋ ਜਾਂਦਾ ਹੈ।

ਪਰ ਇਥੇ ਇਕ ਹੋਰ ਛੋਟੀ ਜਿਹੀ ਵਿਚਾਰ ਕਰ ਲੈਣੀ ਵੀ ਯੋਗ ਜਾਪਦੀ ਹੈ। ਪ੍ਰਾਚੀਨ ਸਮੇਂ ਤੋਂ ਹੀ ਬਹੁਤ ਸਾਰੀ ਮਨੁੱਖਤਾ ਮਾਇਆ ਤਿਆਗਣ ਬਾਰੇ ਭੁਲੇਖਿਆਂ ਵਿਚ ਪਈ ਆ ਰਹੀ ਹੈ। ਕਈ ਤਾਂ ਮਾਇਆ ਤੋਂ ਭੱਜ ਕੇ ਜੰਗਲਾਂ ਤੇ ਪਹਾੜਾਂ ਵਿਚ ਚਲੇ ਜਾਂਦੇ ਹਨ ਤੇ ਪਹਾੜਾਂ ਦੀਆਂ ਕੁੰਦਰਾਂ ਵਿਚ ਜਾ ਲੁਕਦੇ ਹਨ। ਕਈ ਆਪਣੇ ਨਾਂ ਨਾਲ ਹੀ

ਤਿਆਗੀ ਲਗ਼ਾ ਲੈਂਦੇ ਹਨ ਤੇ ਤਿਆਗੀ ਅਖਵਾਉਣ ਵਿਚ ਹੀ ਮਾਇਆ ਦਾ ਤਿਆਗ ਸਮਝੀ ਜਾਂਦੇ ਹਨ। ਫਿਰ ਅਜਿਹੇ ਕਈ ਤਿਆਗੀ ਮਹਾਤਮਾ ਵੀ ਸੁਣਨ ਵਿਚ ਆਏ ਹਨ ਜਿਹੜੇ ਪੈਸੇ ਨੂੰ ਹੀ ਮਾਇਆ ਕਹਿ ਕੇ ਉਸ ਨੂੰ ਹੱਥ ਨਹੀਂ ਲਾਉਂਦੇ ਤੇ ਚਾਹੁੰਦੇ ਤੱਕ ਨਹੀਂ। ਪਰ ਨਾਲ ਹੀ ਸ਼ਰਧਾਲੂਆਂ ਨੂੰ ਇਹ ਵੀ ਕਹੀ ਜਾਂਦੇ ਹਨ, 'ਭਾਈ ਮਾਇਆ ਤੋਂ ਬਚੋ। ਇਹ ਤਾਂ ਨਾਗਣੀ ਹੈ, ਨਾਗਣੀ, ਡੱਸ ਜਾਣ ਵਾਲੀ, ਸੱਪਣੀ ਹੈ। ਅਸੀਂ ਤਾਂ ਇਸ ਦਾ ਪੂਰਨ ਤਿਆਗ ਕੀਤਾ ਹੋਇਆ ਹੈ, ਨਾ ਇਸ ਵੱਲ ਵੇਖਣਾ ਤੇ ਨਾ ਹੀ ਇਸ ਨੂੰ ਹੱਥ ਲਾਉਣਾ। ਪਰ ਸ਼ਰਧਾਲੂਆਂ ਦਾ ਦਿਲ ਤੋੜਨਾ ਵੀ ਤਾਂ ਧਰਮ ਨਹੀਂ ਤੇ ਫੇਰ ਤੁਹਾਡੀ ਕਮਾਈ ਸਫ਼ਲ ਕਿਵੇਂ ਹੋਵੇ? ਉਹ ਵੀ ਤਾਂ ਅਸਾਂ ਹੀ ਸਫ਼ਲ ਕਰਨੀ ਹੈ, ਆਪਣੇ ਤਿਆਗ ਤੇ ਭਜਨ ਦੀਸ਼ਕਤੀ ਨਾਲ ਹੀ। ਸੋ ਜੇ ਤੁਹਾਡੀ ਸ਼ਰਧਾ ਹੈ ਤੁਸੀਂ ਆਪਣੇ ਹੱਥੀਂ ਸਾਡੇ ਖੀਸੇ 'ਚ ਪਾ ਦਿਉ। ਅਸੀਂ ਤਾਂ ਧੱਕਾ ਪ੍ਰਣ ਕੀਤਾ ਹੋਇਆ ਹੈ ਕਿ ਇਸ ਨਾਗਨੀ ਨੂੰ ਹੱਥ ਵੀ ਨਹੀਂ ਲਾਉਣਾ।' ਕਿੰਨਾ ਕਮਾਲ ਦਾ ਤਿਆਗ ਹੈ ਤੇ ਕਿੰਨੀ ਕਮਾਲ ਦੀ ਲੋਕ-ਸੇਵਾ ਹੈ। ਨਾਲੇ ਪੁੰਨ ਨਾਲੇ ਫ਼ਲੀਆਂ। ਸ਼ਰਧਾਲੂਆਂ ਦਾ ਵੀ ਕਲਿਆਨ ਤੇ ਆਪਣਾ ਵੀ ਕਲਿਆਨ।



ਪਰ ਗੁਰਮਤਿ ਨੇ ਮਾਇਆ ਦੇ ਅਜੇਹੇ ਤਿਆਗ ਨੂੰ ਸਹੀ ਨਹੀਂ ਮੰਨਿਆ। ਗੁਰਮਤਿ ਅਨੁਸਾਰ ਤਾਂ ਸਾਰਾ ਦ੍ਰਿਸ਼ਟਮਾਨ ਹੀ ਮਾਇਆ ਦਾ ਪਸਾਰਾ ਹੈ, ਤਾਂ ਅਸੀਂ ਇਸ ਤੋਂ ਭੱਜ ਕਿਵੇਂ ਸਕਦੇ ਹਾਂ ਤੇ ਭੱਜ ਕੇ ਜਾਵਾਂਗੇ ਕਿੱਥੇ ਨੂੰ। ਗੁਰਬਾਣੀ ਵਿਚ ਤਾਂ ਇਹ ਵੀ ਬੜਾ ਸਪੱਸ਼ਟ ਕਰਕੇ ਦੱਸਿਆ ਹੈ ਕਿ ਸਾਡਾ ਸਰੀਰ ਵੀ ਮਾਇਆ ਹੈ ਤੇ ਕਿਹਾ ਹੈ :

ਇਹੁ ਸਰੀਰੁ ਸਭ ਮੂਲੁ ਹੈ ਮਾਇਆ ॥
ਦੂਜੈ ਭਾਇ ਭਰਮਿ ਭੁਲਾਇਆ ॥ (ਮਾਰੂ ਮ. ੩/੧੦੬੫)

ਇਹ ਸਰੀਰੁ ਮਾਇਆ ਕਾ ਪੁਤਲਾ,

ਵਿਚਿ ਹਉਮੈ ਦੁਸਟੀ ਪਾਈ ॥ (ਸਿਰੀ ਰਾਗ ਮ. ੩/੩੧)

ਤਾਂ ਮਾਇਆ ਦਾ ਤਿਆਗ ਕਰਦੇ ਅਸੀਂ ਸਰੀਰ ਦਾ ਤਿਆਗ ਕਿਵੇਂ ਕਰ ਦਿਆਂਗੇ ਤੇ ਸਰੀਰ ਨੂੰ ਛੱਡਕੇ ਕਿਵੇਂ ਕਿਧਰੇ ਦੌੜ ਜਾਵਾਂਗੇ।

ਸੋ ਗੁਰਮਤਿ ਅਨੁਸਾਰ ਅਸੀਂ ਮਾਇਆ ਤੋਂ ਪਿੱਛਾ ਛੁਡਾਉਣ ਲਈ ਭੱਜ ਨਹੀਂ ਜਾਣਾ ਸਗੋਂ ਮਾਇਆ ਵਿਚ ਰਹਿੰਦਿਆਂ ਹੋਇਆਂ ਤੇ ਚੌਹਾਂ ਪਾਸਿਆਂ ਤੋਂ ਮਾਇਆ ਨਾਲ ਘਿਰੇ ਹੁੰਦੇ ਹੋਇਆਂ ਵੀ ਮਾਇਆ ਦੀਆਂ ਖਿੱਚਾਂ ਦਾ ਮੁਕਾਬਲਾ ਕਰਨਾ ਹੈ ਤੇ ਸਹੀ ਸਿਮਰਨ ਦੁਆਰਾ ਮਨ ਤੋਂ ਮਾਇਆ ਦਾ ਪ੍ਰਭਾਵ ਜਾਂ ਮਾਇਆ ਦੀ ਮੈਲ ਲਾਹ ਕੇ ਮਨ ਨੂੰ ਮਾਇਆ ਦੇ ਪੰਜੇ 'ਚੋਂ ਛੁਡਾ ਕੇ ਵੱਖਰਾ, ਨਿਰਮਲ ਤੇ ਸੁਤੰਤਰ ਕਰ ਲੈਣਾ ਹੈ।

ਇਸੇ ਲਈ ਗੁਰਬਾਣੀ ਵਿਚ ਜਿਥੇ ਮਾਇਆ ਦੀ ਬੇਅੰਤਤਾ ਦਾ ਨਕਸ਼ਾ ਉਲੀਕਦਿਆਂ ਇਹ ਕਿਹਾ ਹੈ :

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥

ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥

(ਸਿਰੀ ਰਾਗੁ ਮ. ੧/੧੪)

ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥

ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥

(ਸਿਰੀ ਰਾਗੁ ਮ. ੧/੧੪)

ਉੱਥੇ ਗੁਰ-ਸਿੱਖ ਨੂੰ ਇਹ ਸਲਾਹ ਨਹੀਂ ਦਿੱਤੀ ਕਿ ਉਹ ਮਾਇਆ ਦੇ ਐਸੇ ਪਸਾਰੇ ਨੂੰ ਦੇਖ ਕੇ, ਡਰ ਜਾਏ, ਘਬਰਾ ਜਾਏ, ਤੇ ਉਸ ਨੂੰ ਤਿਆਗਣ ਲਈ ਛੱਡ ਕੇ ਭੱਜ ਜਾਏ। ਸਗੋਂ ਇਸ਼ਾਰਾ ਇਹ ਕੀਤਾ ਹੈ ਕਿ ਇਤਨੇ ਮਾਇਆ ਦੇ ਪਸਾਰੇ ਤੇ ਮਾਇਆ ਦੇ ਰੰਗ ਤਮਾਸ਼ਿਆਂ ਨਾਲ ਘਿਰੇ ਹੋਣ ਦਾ ਵੀ ਹਰਜ ਨਹੀਂ। ਹਾਂ ਗੁਰਸਿਖ ਲਈ ਇਕ ਸ਼ਰਤ

ਜ਼ਰੂਰ ਲਗਾ ਦਿੱਤੀ ਹੈ ਜਿਹੜੀ ਉਸ ਨੂੰ ਹਰ ਵੇਲੇ ਚੇਤੇ ਰੱਖਣੀ ਚਾਹੀਦੀ ਹੈ। ਉਹ ਸ਼ਰਤ ਇਹ ਹੈ :

ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥
(ਸਿਰੀ ਰਾਗੁ ਮ. ੧/੧੪)

ਸੋ ਗੁਰੂ ਨਾਨਕ ਦੇਵ ਜੀ ਨੇ ਜਿਹੜਾ ਨਾਮ ਵਾਲਾ ਆਤਮਿਕ ਰਸਤਾ ਮਨੁੱਖਤਾ ਦੇ ਸਾਹਮਣੇ ਰੱਖਿਆ ਹੈ (ਤੇ ਜਿਸ ਦੀ ਅਸੀਂ ਖੋਜ ਕਰ ਰਹੇ ਹਾਂ) ਉਸ ਤੇ ਚੱਲਣ ਨਾਲ ਗ੍ਰਿਹਸਥ ਵਿਚ ਰਹਿੰਦਿਆਂ ਤੇ ਮਾਇਆ ਦੇ ਭੋਗ ਭੋਗਦਿਆਂ ਹੋਇਆਂ ਵੀ ਆਤਮਿਕ ਉੱਨਤੀ ਤੇ ਮੁਕਤੀ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ। ਇਸੇ ਲਈ ਗੁਰਬਾਣੀ ਵਿਚ ਇਹ ਵੀ ਕਿਹਾ ਹੈ :

ਅੰਜਨ ਮਾਹਿ ਨਿਰੰਜਨਿ ਰਹੀਐ
ਜੋਗ ਜੁਗਤਿ ਇਵ ਪਾਈਐ ॥ (ਸੂਹੀ ਮ. ੧/੭੩੦)

ਅੰਜਨ ਮਾਹਿ ਨਿਰੰਜਨੁ ਜਾਤਾ
ਜਿਨ ਕਉ ਨਦਰਿ ਤੁਮਾਰੀ ਜੀਉ ॥ (ਮਾਰੂ ਮ. ੩/੧੦੧੬)



ਇਨ੍ਹਾਂ ਤੁਕਾਂ ਵਿਚ ਦੱਸਿਆ ਹੈ ਕਿ ਮਾਇਆ ਵਿਚ ਰਹਿੰਦਿਆਂ ਹੋਇਆਂ ਵੀ ਮਨ ਨੂੰ ਮਾਇਆ ਤੋਂ ਨਿਰਲੇਪ (ਜਾਂ ਨਿਰਮਲ) ਕਰ ਲਈਏ ਤਾਂ ਪਰਮਾਤਮਾ ਦਾ ਮਿਲਾਪ ਜਾਂ ਉਸ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸੇ ਰਸਤੇ ਦੀ ਵਿਸ਼ੇਸ਼ਤਾ ਹੇਠ ਲਿਖੀਆਂ ਤੁਕਾਂ ਵਿਚ ਵੀ ਦੱਸੀ ਹੈ, ਜਦੋਂ ਕਿਹਾ ਹੈ :

ਸਤਿਗੁਰ ਕੀ ਐਸੀ ਵਡਿਆਈ ॥
ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥ (ਧਨਾਸਰੀ ਮ. ੧/੬੬੧)

ਹਸੰਦਿਆ ਖੇਲੰਦਿਆ ਪੈਨੰਦਿਆ
ਖਾਵੰਦਿਆ ਵਿਚੇ ਹੋਵੈ ਮੁਕਤਿ ॥ (ਵਾਰ ਗੁਜਰੀ ਮ. ੫/੫੨੨)

# ਚਿੱਤਰ ਗੁਪਤ

ਅੱਖਾਂ, ਨੱਕ ਤੇ ਕੰਨਾਂ ਆਦਿ ਰਾਹੀਂ, ਬਾਹਰ ਦੀ ਦੁਨੀਆ ਵਿਚੋਂ ਸਾਡੇ ਮਨ ਉੱਤੇ ਪੈ ਰਹੇ ਭਾਂਤ ਭਾਂਤ ਦੇ ਚਿੱਤਰਾਂ (ਜਾਂ ਬਾਹਰ ਦੀ ਦੁਨੀਆ ਦੇ ਪ੍ਰਛਾਵਿਆਂ) ਸਦਕਾ ਸਾਡੇ ਸਾਰਿਆਂ ਦੇ ਅੰਦਰ ਇਕ ਨਿਰਾਲੀ ਜਹੀ ਦੁਨੀਆ ਬਣਦੀ ਤੇ ਵਧਦੀ-ਫੁਲਦੀ ਚਲੀ ਜਾਂਦੀ ਹੈ। ਸੋ ਹਰ ਇਕ ਮਨੁੱਖ ਬਾਹਰ ਦੀ ਦੁਨੀਆ ਵਿਚ ਫਿਰਦਾ ਤੁਰਦਾ ਤੇ ਕਾਰ-ਵਿਹਾਰ ਕਰਦਾ ਆਪਣੇ ਅੰਦਰ ਇਕ ਨਿਰਾਲੀ ਜਿਹੀ ਤੇ ਨਿਵੇਕਲੀ ਪਰਛਾਵਿਆਂ ਦੀ ਦੁਨੀਆਂ ਲਈ ਫਿਰਦਾ ਹੈ। ਇਹੀ ਹਾਲ ਹਾਲ ਪਸ਼ੂ ਤੇ ਪੰਛੀਆਂ ਆਦਿ ਦਾ ਵੀ ਹੈ ਬਾਹਰ ਦੀ ਦੁਨੀਆ ਦੇ ਚਿੱਤਰ ਉਨ੍ਹਾਂ ਦੇ ਹਿਰਦਿਆਂ ਵਿਚ ਵੀ, ਆਪ ਮੁਹਾਰੇ ਹੀ ਪੈਂਦੇ ਚਲੇ ਜਾਂਦੇ ਹਨ। ਇਨ੍ਹਾਂ ਚਿੱਤਰਾਂ ਦੁਆਰਾ ਹੀ ਗਊ ਆਪਣੇ ਵੱਛੇ ਨੂੰ ਤੇ ਵੱਛਾ ਗਊ ਨੂੰ ਪਛਾਣ ਲੈਂਦਾ ਹੈ। ਇਨ੍ਹਾਂ ਚਿੱਤਰਾਂ ਸਦਕਾ ਹੀ ਬਹੁਤ ਸਾਰੇ ਪਾਲਤੂ ਜਾਨਵਰ ਬਾਹਰ ਫਿਰ ਤੁਰ ਕੇ ਤੇ ਖਾ ਪੀ ਕੇ ਆਪਣੇ ਆਪ ਹੀ ਘਰ ਵਾਪਸ ਆ ਜਾਂਦੇ ਹਨ ਤੇ ਕਈ ਜਾਨਵਰ ਸੈਂਕੜੇ ਤੇ ਹਜਾਰਾਂ ਮੀਲਾਂ ਦੂਰ ਜਾ ਕੇ ਉੱਥੇ ਕਈ ਕਈ ਮਹੀਨੇ ਰਹਿ ਕੇ ਫਿਰ ਉੱਡ ਕੇ ਆਪਣੇ ਆਪਣੇ ਆਲ੍ਹਣੇ ਤੇ ਆਪਣੇ ਬੱਚਿਆਂ ਕੋਲ ਮੁੜ ਆਉਂਦੇ ਹਨ।



ਇਥੇ ਅਸੀਂ ਇਸ ਅੰਦਰ ਦੀ ਦੁਨੀਆ ਬਾਰੇ ਵੀ ਕੁਝ ਵਿਚਾਰ ਕਰਨੀ ਹੈ ਕਿਉਂਕਿ ਨਾਮ ਸਿਮਰਨ ਵਾਲੇ ਦਾ ਬਾਹਰ ਦੀ ਦੁਨੀਆ ਨਾਲੋਂ ਅੰਦਰ ਦੀ ਦੁਨੀਆ ਨਾਲ ਵਧੇਰੇ ਵਾਹ ਪੈਂਦਾ ਹੈ।

ਜਿਉਂ ਜਿਉਂ ਮਨੁੱਖ ਦੀ ਉਮਰ ਵੱਡੀ ਹੁੰਦੀ ਜਾਂਦੀ ਹੈ ਤੇ ਉਹ ਦੁਨੀਆ ਵਿਚ ਵਧੇਰੇ ਫਿਰਦਾ ਤੁਰਦਾ ਹੈ ਤੇ ਉਸ ਨੂੰ ਵਧੇਰੇ ਵੇਖਦਾ ਹੈ, ਤਿਉਂ ਤਿਉਂ ਹੀ ਬਾਹਰ ਦੀ ਦੁਨੀਆ ਦੇ ਪ੍ਰਭਾਵ ਸਦਕਾ, ਉਸਦੇ ਅੰਦਰ ਦੀ ਦੁਨੀਆ ਵਿਚ ਵਾਧਾ ਹੁੰਦਾ ਚਲਾ ਜਾਂਦਾ ਹੈ। ਇਸ ਤੋਂ ਬਿਨਾਂ ਪੁਸਤਕਾਂ ਤੇ ਕਿੱਸੇ ਕਹਾਣੀਆਂ ਆਦਿ ਪੜ੍ਹਨ ਜਾਂ ਲੈਕਚਰ

ਆਦਿ ਸੁਣਨ ਨਾਲ ਵੀ, ਹੋਰ ਕਈ ਤਰ੍ਹਾਂ ਦੀਆਂ ਸੋਚਾਂ ਸੋਚਣ ਨਾਲ ਵੀ, ਕਲਪਨਾ ਦੁਆਰਾ ਹੀ, ਮਨ ਵਿਚ ਹੋਰ ਚਿੱਤਰ ਬਣਦੇ ਚਲੇ ਜਾਂਦੇ ਹਨ ਤੇ ਉਨ੍ਹਾਂ ਸਦਕਾ ਵੀ ਅੰਦਰ ਦੀ ਦੁਨੀਆ ਫੈਲਦੀ ਚਲੀ ਜਾਂਦੀ ਹੈ।

ਇਸ ਤਰ੍ਹਾਂ ਬਾਹਰ ਦੀ ਦੁਨੀਆ ਹਰ ਸਮੇਂ ਆਪਣੇ ਪ੍ਰਛਾਵਿਆਂ ਦੁਆਰਾ ਸਾਡੇ ਮਨਾਂ ਦੇ ਅੰਦਰ ਜਾਂਦੀ ਰਹਿੰਦੀ ਹੈ ਤੇ ਚਿੱਤਰ ਰੂਪ ਵਿਚ ਸਾਡੇ ਮਨਾਂ ਦਾ ਤੇ ਸਾਡੀ ਅੰਦਰ ਦੀ ਦੁਨੀਆ ਦਾ ਅੰਗ ਬਣਦੀ ਚਲੀ ਜਾਂਦੀ ਹੈ। ਪਰ ਇਸ ਦੇ ਉਲਟ ਸਾਡੇ ਅੰਦਰ ਦੀ ਦੁਨੀਆ ਕਲਾ ਰੂਪ ਵਿਚ ਵੀ ਤੇ ਸਾਡੀ ਕਰਨੀ ਦਾ ਅੰਗ ਬਣ ਕੇ ਬਾਹਰ ਦੀ ਦੁਨੀਆ ਵਿਚ ਆਉਂਦੀ ਰਹਿੰਦੀ ਹੈ ਤੇ ਬਾਹਰ ਦੀ ਦੁਨੀਆ ਤੇ ਆਪਣਾ ਪ੍ਰਭਾਵ ਪਾਉਂਦੀ ਰਹਿੰਦੀ ਹੈ। ਇਸ ਤਰ੍ਹਾਂ ਇਹ ਦੋਵੇਂ ਨਾਲ ਨਾਲ ਚਲਦੀਆਂ ਰਹਿੰਦੀਆਂ ਹਨ ਤੇ ਇਕ ਦੂਜੀ ਤੇ ਆਪਣਾ ਪ੍ਰਭਾਵ ਪਾਉਂਦੀਆਂ ਰਹਿੰਦੀਆ ਹਨ।

ਪਰ ਜੋ ਕੁਝ ਵੀ ਅਸੀਂ ਬਾਹਰ ਦੀ ਦੁਨੀਆ ਵਿਚ ਵੇਖਦੇ ਜਾਂ ਸੁਣਦੇ ਹਾਂ ਉਹ ਆਲੇ ਦੁਆਲੇ ਦੇ ਲੋਕ ਵੀ ਵੇਖ, ਸੁਣ ਸਕਦੇ ਹਨ। ਇਸ ਤਰ੍ਹਾਂ ਸਾਡੀ ਬਾਹਰ ਦੀ ਦੁਨੀਆਂ ਤਾਂ ਹੋਰਨਾਂ ਨਾਲ ਸਾਂਝੀ ਹੁੰਦੀ ਹੈ। ਪਰ ਸਾਡੀ ਅੰਦਰ ਦੀ ਦੁਨੀਆ ਦੂਜਿਆਂ ਨਾਲ ਸਾਂਝੀ ਨਹੀਂ ਹੁੰਦੀ। ਇਹ ਦੁਨੀਆ ਸਾਡੀ ਨਵੇਕਲੀ ਹੀ ਹੁੰਦੀ ਹੈ, ਜਿਸ ਨੂੰ ਅਸੀਂ ਆਪ ਹੀ ਜਾਣਦੇ ਹਾਂ, ਦੂਜਾ ਕੋਈ ਨਹੀਂ ਜਾਣਦਾ ਤੇ ਨਾ ਹੀ ਬਿਨਾਂ ਸਾਡੇ ਦੱਸਿਆਂ ਜਾਣ ਸਕਦਾ ਹੈ। ਇਕ ਤਰ੍ਹਾਂ ਨਾਲ ਤਾਂ ਇਹ ਚੰਗੀ ਗੱਲ ਹੈ ਕਿਉਂਕਿ ਇਸ ਤਰ੍ਹਾਂ ਸਾਡੇ ਬਹੁਤ ਸਾਰੇ ਭੇਦ ਸਾਡੇ ਆਪਣੇ ਬਣੇ ਰਹਿੰਦੇ ਹਨ। ਸਾਡੇ 'ਚੋਂ ਕੋਈ ਵੀ ਨਹੀਂ ਚਾਹੁੰਦਾ ਕਿ ਉਸਦੇ ਫੁਰਨਿਆਂ ਨੂੰ ਤੇ ਉਸ ਦੀ ਨੀਅਤ ਨੂੰ ਕੋਈ ਦੂਜਾ ਜਾਣ ਸਕੇ ਜਾਂ ਉਸ ਦੀ ਨੀਅਤ ਦਾ ਤੇ ਉਸਦੀਆਂ ਕਰਤੂਤਾਂ ਦਾ ਹੋਰਨਾਂ ਨੂੰ ਪਤਾ ਲੱਗ ਸਕੇ। ਪਰ ਇਕ

ਦੂਜੇ ਦੇ ਦਿਲ ਨੂੰ ਨ ਸਮਝ ਸਕਣ ਕਾਰਨ ਕਈ ਮਤ-ਭੇਦ ਤੇ ਝਗੜੇ ਵੀ ਖਾਹ-ਮਖਾਹ ਹੀ ਬਣੇ ਰਹਿੰਦੇ ਹਨ ਤੇ ਕਈ ਝਗੜਿਆਂ ਤੋਂ ਮਨੁੱਖ ਬਚਿਆ ਵੀ ਰਹਿੰਦਾ ਹੈ।

ਸਾਡੇ ਅੰਦਰ ਦੀ ਦੁਨੀਆ ਵਿਚ ਚੁਪ ਚੁਪਾਤੇ ਪੈਂਦੇ ਜਾ ਰਹੇ ਚਿੱਤਰਾਂ ਨੂੰ ਹੀ ਅਸੀਂ ਪੁਰਾਤਨ ਸਮੇਂ ਤੋਂ 'ਗੁਪਤ ਚਿੱਤਰ' ਜਾਂ 'ਚਿੱਤਰ ਗੁਪਤ' ਵੀ ਕਹਿੰਦੇ ਆ ਰਹੇ ਹਾਂ। ਸਾਡੇ ਸੋਝੀ ਵਾਲੇ ਬਜ਼ੁਰਗਾਂ ਨੇ ਇਨ੍ਹਾਂ ਨੂੰ ਗੁਪਤ ਇਸ ਲਈ ਕਿਹਾ, ਕਿ ਇਕ ਤਾਂ ਵਾਹਿਗੁਰੂ ਜੀ ਨੇ ਹੀ ਇਨ੍ਹਾਂ ਨੂੰ ਮਨੁੱਖ ਤੋਂ ਛੁਪਾ ਕੇ ਰੱਖਿਆ ਹੈ ਤੇ ਸਾਧਾਰਨ ਮਨੁੱਖ ਨੂੰ ਇਸ ਗੱਲ ਦਾ ਪਤਾ ਹੀ ਨਹੀਂ ਕਿ ਉਸ ਅਗਮੀ ਰਚਨਹਾਰ ਦੀ ਅਗਾਧ ਕਲਾ ਦੁਆਰਾ ਹਰ ਸਮੇਂ ਉਸ ਦੇ ਅੰਦਰ ਹੀ ਉਸ ਦੇ ਮਨ ਉੱਤੇ ਐਸੇ ਚਿੱਤਰ ਪੈਂਦੇ ਜਾ ਰਹੇ ਹਨ ਜਿਨ੍ਹਾਂ ਦੁਆਰਾ, ਉਸ ਦੇ ਹਰ ਛਿਨ ਪਲ ਦੇ ਕੀਤੇ ਚੰਗੇ ਮਾੜੇ ਸਾਰੇ ਕੰਮ ਅੰਕਿਤ ਹੋ ਕੇ ਅਮਿਟਵੇਂ ਹੁੰਦੇ ਜਾ ਰਹੇ ਹਨ। ਫਿਰ ਮਨੁੱਖ ਦੂਜੇ ਦੇ ਮਨਾਂ ਉੱਤੇ ਪੈਂਦੇ ਆ ਰਹੇ ਚਿੱਤਰਾਂ ਨੂੰ ਪੜ੍ਹ ਨਹੀਂ ਸਕਦਾ ਤੇ ਇਕ ਦੂਜੇ ਦੇ ਭੇਦਾਂ ਤੋਂ ਜਾਣੂ ਨਹੀਂ ਹੋ ਸਕਦਾ। ਇਸ ਤਰ੍ਹਾਂ ਵੀ ਇਹ ਚਿੱਤਰ ਸਾਥੋਂ ਗੁਪਤ ਹਨ।



ਇਹ ਚਿੱਤਰ ਸਮਾਂ ਪਾ ਕੇ ਸਾਡੇ ਮਨ ਦੀ ਯਾਦ ਸ਼ਕਤੀ ਤੋਂ ਲਾਂਭੇ ਜ਼ਰੂਰ ਹੋ ਜਾਂਦੇ ਹਨ ਤੇ ਅਸੀਂ ਇਨ੍ਹਾਂ ਨੂੰ ਭੁੱਲ ਜਾਂਦੇ ਹਾਂ। ਪਰ ਇਹ ਸਾਡੇ ਮਨ ਦੀਆਂ ਡੂੰਘਾਈਆਂ ਵਿਚ ਢਲ ਜਾਂਦੇ ਹਨ ਤੇ ਉੱਥੇ ਹੀ ਸੰਭਾਲੇ ਪਏ ਰਹਿੰਦੇ ਹਨ। ਸਮਾਂ ਪੈਣ ਤੇ, ਲੋੜ ਵੇਲੇ, ਮਨ ਫਿਰ ਇਨ੍ਹਾਂ ਨੂੰ ਆਪਣੀ ਯਾਦ-ਬਿਰਤੀ ਦੇ ਸਾਹਮਣੇ ਲੈ ਆਉਂਦਾ ਹੈ। ਕਈ ਵਾਰ ਬੜੇ ਪੁਰਾਣੇ ਦੇਖੇ ਦ੍ਰਿਸ਼ ਜਾਂ ਬੜੀਆਂ ਪੁਰਾਣੀਆਂ ਦੇਖੀਆਂ ਸ਼ਕਲਾਂ ਵੀ ਆਪ ਪੁਰਾਣੀਆਂ ਹੀ ਯਾਦ ਵਿਚ ਆ ਜਾਂਦੀਆਂ ਹਨ ਜਾਂ ਸੁਫ਼ਨੇ ਵਿਚ ਹੀ ਨਜ਼ਰ ਆ ਜਾਂਦੀਆਂ ਹਨ। ਉਦੋਂ ਸਾਨੂੰ ਇਹ ਪਤਾ ਲੱਗਦਾ ਹੈ ਕਿ ਇਹ ਚਿੱਤਰ ਸਾਡੇ ਮਨ ਵਿਚ ਹੀ ਸਨ, ਮਨ 'ਚੋਂ ਮਿਟੇ ਨਹੀਂ

ਹਨ ।

ਇਨ੍ਹਾਂ ਗੁਪਤ ਚਿੱਤਰਾਂ ਦਾ ਗੁਰਬਾਣੀ ਵਿਚ ਵੀ ਬਹੁਤ ਜ਼ਿਕਰ ਕੀਤਾ ਗਿਆ ਹੈ ਤੇ ਜਿਥੇ ਇਹ ਕਿਹਾ ਹੈ :

ਰੇ ਮਨ ਲੇਖੈ ਚਾਲਹਿ ਲੇਖੈ ਬੈਸਹਿ ਲੇਖੈ ਲੈਂਦਾ ਸਾਹਾ ॥

(ਆਸਾ ਮ. ੫/੪੦੨)

ਲੇਖੈ ਤੇਰੈ ਸਾਸ ਗਿਰਾਸ ॥ (ਆਸਾ ਮ. ੧/੩੫੪)

ਉਥੇ ਹੀ ਇਹ ਵੀ ਦੱਸਿਆ ਹੈ :

ਚਿਤ੍ਰ ਗੁਪਤ ਸਭ ਲਿਖਤੇ ਲੇਖਾ ॥ (ਆਸਾ ਮ. ੫/੩੯੩)

ਸੋ ਇਹ ਗੁਪਤ ਚਿੱਤਰ ਜਿਹੜੇ ਸਾਡੀ ਹਰ ਛਿੰਨ ਪਲ ਦੀ ਕਰਨੀ, ਨੂੰ ਤੇ ਸਾਡੇ ਫੁਰਨਿਆਂ ਨੂੰ ਵੀ ਚੁਪ-ਚੁਪਾਤੇ ਹੀ ਅੰਕਤ ਕਰੀ ਜਾ ਰਹੇ ਹਨ, ਇਹੀ ਸਾਡਾ ਲੇਖਾ ਪੱਤਰ ਹਨ ਤੇ ਇਹੀ ਰੱਬ ਦੀ 'ਵਹੀ' ਹੈ। ਇਹ ਆਪ ਮੁਹਾਰੇ ਮਨ ਉੱਤੇ ਪੈਂਦੇ ਜਾ ਰਹੇ 'ਨਾਵੇਂ' ਤੇ 'ਨਿਸ਼ਾਨ' ਹਨ, ਜਿਨ੍ਹਾਂ ਬਾਰੇ ਕਿਹਾ ਹੈ :

ਲੇਖਾ ਰੱਬ ਮੰਗੇਸੀਆ ਬੈਠਾ ਕਢਿ ਵਹੀ ॥



(ਵਾਰ ਰਾਮਕਲੀ ਮ. ੩/੯੫੩)

ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ॥
ਉਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕੱਢੇ ਜਜਮਾਲਿਆ ॥

(ਵਾਰ ਆਸਾ ਮ. ੧/੪੬੩)

ਧਰਮੁ ਦਲਾਲੁ ਪਾਏ ਨੀਸਾਣੁ ॥

(ਵਾਰ ਸੂਹੀ ਜੀ ਮ. ੩/੭੮੯)

ਇਹੀ ਉਸ ਅਗਮੀ ਕਰਤੇ ਦੀ ਅਗਮੀ ਕਲਮ ਦੁਆਰਾ ਲਿਖੇ ਜਾ ਰਹੇ ਅਗਮੀ ਨਾਵੇਂ ਜਾਂ ਚਿੱਤਰ ਹਨ, ਜਿਹੜੇ ਸਾਥੋਂ ਗੁਪਤ ਰਹਿ ਕੇ ਚੁਪ ਚੁਪੀਤੇ ਹੀ ਹਰ ਛਿਨ ਆਪਣਾ ਕੰਮ ਕਰੀ ਜਾ ਰਹੇ ਹਨ। ਪਰ ਸਾਧਾਰਨ ਤੌਰ ਤੇ ਮਨੁੱਖ ਨਾ ਤਾਂ ਇਨ੍ਹਾਂ ਚਿੱਤਰਾਂ ਨੂੰ ਮਨ ਤੇ ਪੈਣ ਤੋਂ ਰੋਕ

ਹੀ ਸਕਦਾ ਹੈ, ਤੇ ਨਾ ਹੀ ਉਨ੍ਹਾਂ ਨੂੰ ਮਿਟਾ ਸਕਦਾ ਹੈ। ਇਹ ਸਹਿਜ ਸੁਭਾ ਹੀ ਮਨ ਦਾ ਅੰਗ ਬਣਦੇ ਹਨ ਤੇ ਮਨੁੱਖ ਦੇ ਇਸ ਦੁਨੀਆ ਤੋਂ ਚਲੇ ਜਾਣ ਤੇ ਵੀ ਉਸ ਦੇ ਨਾਲ ਹੀ ਜਾਂਦੇ ਹਨ ਤੇ ਅੱਗੇ ਸਾਡਾ ਪੜਦਾ ਖੋਲ੍ਹ ਦਿੰਦੇ ਹਨ। ਗੁਰੂ ਸਾਹਿਬ ਜੀ ਨੇ ਇਹੀ ਗੱਲ ਦੱਸੀ ਹੈ, ਜਦੋਂ ਕਿਹਾ ਹੈ :

ਗੁਝਾ ਕਮਾਣਾ ਪ੍ਰਗਟੁ ਹੋਆ ਈਤ ਉਤਹਿ ਖੁਆਰੀ ॥

(ਆਸਾ ਮ. ੫/੪੬੦)

ਅੰਦਰ ਕਮਾਣਾ ਸਰਪਰ ਉਘੜੈ ਭਾਵੈ
ਕੋਈ ਬਹਿ ਧਰਤੀ ਵਿਚ ਕਮਾਈ ॥

(ਗਉੜੀ ਕੀ ਵਾਰ ਮ. ੪/੩੧੬)

ਭਗਤ ਰਵਿਦਾਸ ਜੀ ਨੇ ਵੀ ਕਿਹਾ ਹੈ :

ਕਹੁ ਰਵਿਦਾਸ ਭਇਓ ਜਬ ਲੇਖੋ ॥
ਜੋਈ ਕੋਈ ਕੀਨੋ ਸੋਈ ਪੇਖਿਓ ॥

(ਮਲਾਰ ਰਵਿਦਾਸ ਜੀ/੧੨੯੩)

ਇਹ ਗੁਪਤ ਚਿੱਤਰ ਮਨ ਵਿਚ ਹੀ ਅੰਕਤ ਹੁੰਦੇ ਚਲੇ ਜਾਂਦੇ ਹਨ ਤੇ ਮਨ ਦੀ ਯਾਦ ਵਿਚ ਹੀ ਟਿਕੇ ਰਹਿੰਦੇ ਹਨ। ਇਸੇ ਲਈ ਕਬੀਰ ਜੀ ਨੇ ਇਨ੍ਹਾਂ ਨੂੰ 'ਚੇਤੂ' ਵੀ ਕਿਹਾ ਹੈ। ਕਬੀਰ ਜੀ ਕਹਿੰਦੇ ਹਨ :

ਬਾਬਾ ਅਬ ਨ ਬਸਉ ਇਹ ਗਾਉ ॥
ਘਰੀ ਘਰੀ ਕਾ ਲੇਖਾ ਮਾਂਗੈ ਕਾਇਥ ਚੇਤੂ ਨਾਉ ॥

(ਮਾਰੂ ਕਬੀਰ ਜੀ/੧੧੦੪)

ਮੈਂ ਹੁਣ ਇਸ ਗਾਉਂ (ਪਿੰਡ) ਵਿਚ ਨਹੀਂ ਰਹਿਣਾ ਚਾਹੁੰਦਾ। ਇਥੇ ਗਾਉਂ ਤੋਂ ਉਨ੍ਹਾਂ ਦਾ ਭਾਵ ਆਪਣੇ ਸਰੀਰ ਤੋਂ ਹੈ। ਇਹ ਭਾਵ ਉਨ੍ਹਾਂ ਨੇ ਉਪਰੋਕਤ ਤੁੱਕ ਤੋਂ ਪਹਿਲੇ ਆਈ ਤੁੱਕ ਵਿਚ ਬੜੀ ਚੰਗੀ ਤਰ੍ਹਾਂ ਸਪੱਸ਼ਟ ਕੀਤਾ ਹੈ, ਜਦੋਂ ਕਿਹਾ ਹੈ :

ਦੇਹੀ ਗਾਵਾ ਜੀਉ ਧੁਰ ਮਹਤਉ ਬਸਹਿ ਪੰਚ ਕਿਰਸਾਨਾ ॥
ਨੈਨੂ ਨਕਟੂ ਸ੍ਰਵਨ ਰਸਪਤਿ ਇੰਦ੍ਰੀ ਕਹਿਆ ਨ ਮਾਨਾ ॥
(ਮਾਰੂ ਕਬੀਰ ਜੀ/੧੧੦੪)

ਇਸ ਤੁਕ ਵਿਚ ਬੜਾ ਸਪੱਸ਼ਟ ਕਰ ਦਿੱਤਾ ਹੈ ਕਿ ਸਾਡੀ ਦੇਹੀ ਹੀ ਗਾਉਂ ਹੈ। ਦੇਹੀ ਨੂੰ ਗਾਉਂ ਇਸ ਵਾਸਤੇ ਕਿਹਾ ਹੈ ਕਿ ਇਸ ਵਿਚ ਹੀ ਆਤਮਾ ਤੇ ਪਰਮਾਤਮਾ ਦਾ ਵਾਸਾ ਹੈ, ਤੇ ਇਸ ਵਿਚ ਹੀ ਕਾਮ; ਕ੍ਰੋਧ, ਲੋਭ, ਮੋਹ, ਆਦਿ ਦਾ ਤੇ ਇੰਦਰੀਆਂ ਦਾ ਵੀ ਵਾਸਾ ਹੈ। ਇਸ ਤਰ੍ਹਾਂ ਕਈਆਂ ਦਾ ਨਾਲ ਨਾਲ ਸਰੀਰ ਵਿਚ ਹੀ ਵਾਸਾ ਹੋਣ ਕਰਕੇ ਸਰੀਰ ਨੂੰ ਗਾਉਂ (ਗਿਰਾਂ) ਕਹਿ ਦਿੱਤਾ ਹੈ।

ਪਰ ਕਬੀਰ ਜੀ ਜਦੋਂ ਇਹ ਕਹਿੰਦੇ ਹਨ 'ਬਾਬਾ ਅਬ ਨ ਬਸਉ ਇਸ ਗਾਉ ॥' ਤਾਂ ਉਨ੍ਹਾਂ ਦਾ ਭਾਵ ਇਹ ਨਹੀਂ ਕਿ ਉਹ ਕਿਸੇ ਕਾਰਨ ਜ਼ਿੰਦਗੀ ਤੋਂ ਤੰਗ ਆ ਕੇ ਸਰੀਰ ਤਿਆਗਣ ਜਾਂ ਆਤਮ-ਹੱਤਿਆ ਕਰਨ ਲਈ ਸੋਚ ਰਹੇ ਹਨ। ਉਨ੍ਹਾਂ ਨੇ ਤਾਂ ਇਸ ਤੁੱਕ ਵਿਚ ਰਮਜ਼ ਦੀ ਗੱਲ ਕਹਿ ਕੇ ਸਾਰੀ ਮਨੁੱਖਤਾ ਨੂੰ ਇਹ ਚਿਤਾਵਣੀ ਦਿੱਤੀ ਹੈ ਕਿ ਭਾਈ ਮਨੁੱਖੀ ਜੀਵਨ ਵਿਚ ਜਿਹੜੀਆਂ ਕਰਤੂਤਾਂ ਅਸੀਂ ਕਰ ਰਹੇ ਹਾਂ, ਉਨ੍ਹਾਂ ਦਾ ਇਕ ਬੜਾ ਔਕੜ ਵਾਲਾ ਪੱਖ ਇਹ ਵੀ ਹੈ ਕਿ ਸਾਡੇ ਸਾਰਿਆਂ ਦੇ ਸਰੀਰ ਵਿਚ ਹੀ ਇਕ ਚੇਤੂ ਨਾਉਂ ਦਾ ਕਾਇਸਤ ਵੀ ਰਹਿੰਦਾ ਹੈ। ਉਹ ਘੜੀ ਘੜੀ ਤੇ ਪਲ ਪਲ ਦਾ ਲੇਖਾ ਲਿਖੀ ਜਾਂਦਾ ਹੈ। ਉਹ ਲੇਖਾ ਦੇਣਾ ਪਵੇਗਾ ਤੇ ਲੇਖਾ ਦੇਣ ਵੇਲੇ ਤੰਗ ਹੋਣਾ ਪਵੇਗਾ।

ਲੇਖਾ ਲਿਖਣ ਵਾਲੇ ਨੂੰ ਚੇਤੂ ਇਸ ਲਈ ਕਿਹਾ ਹੈ ਕਿ ਸਾਡਾ ਚੇਤਾ ਜਾਂ ਸਾਡੀ ਯਾਦ ਹੀ ਇਹ ਸਾਰੇ ਚਿੱਤਰ ਆਪਣੇ ਅੰਦਰ ਟਿਕਾਈ ਜਾਂਦੀ ਹੈ ਤੇ ਉਹ ਸਾਡਾ ਲੇਖਾ ਹੈ। ਸੋ ਚੇਤੇ ਨੂੰ ਹੀ ਉਨ੍ਹਾਂ ਨੇ ਚੇਤੂ ਕਹਿ ਦਿੱਤਾ ਹੈ। ਪਰ ਲੇਖਾ ਲਿਖਣ ਵਾਲੇ ਨੂੰ ਉਨ੍ਹਾਂ ਨੇ ਕਾਇਸਤ ਕਿਹਾ ਹੈ। ਇਸ ਦਾ ਕਾਰਨ ਇਹ ਹੈ ਕਿ ਪੁਰਾਤਨ ਸਮਿਆਂ ਤੋਂ ਹੀ ਰਾਜਿਆਂ,

ਮਹਾਰਾਜਿਆਂ, ਨਵਾਬਾਂ ਤੇ ਬਾਦਸ਼ਾਹਾਂ ਕੋਲ ਲੇਖ-ਪੱਤਰ ਤੇ ਚਿੱਠੀ-ਚਪੱਠੀ ਲਿਖਣ ਦਾ ਕੰਮ ਆਮ ਕਰਕੇ ਕਾਇਸਤ ਹੀ ਕਰਦੇ ਸਨ। ਉਨ੍ਹਾਂ ਦਾ ਕੰਮ ਗੁਪਤ ਚਿੱਤਰਾਂ (ਚਿੱਤਰ ਗੁਪਤ) ਵਾਂਗ ਲਿਖੀ ਜਾਣ ਦਾ ਹੀ ਹੋਣ ਕਰਕੇ ਪ੍ਰਾਚੀਨ ਸਮੇਂ ਤੋਂ ਹੀ ਲੋਕ ਸਗੋਂ ਇਹ ਕਹਿੰਦੇ ਆ ਰਹੇ ਹਨ ਕਿ 'ਕਾਇਸਤ' ਤਾਂ 'ਚਿੱਤਰ ਗੁਪਤ' ਦੇਵਤੇ ਦੀ ਅੰਸ਼ ਚੋਂ ਹਨ। ਇਸ ਲਈ ਕਬੀਰ ਜੀ ਨੇ 'ਚਿੱਤਰ ਗੁਪਤ' ਨੂੰ ਕਾਇਸਤ ਕਿਹਾ ਹੈ। ਪਰ ਇਸ ਵਿਚਾਰ ਦਾ ਤੱਤ ਭਾਵ ਇਥੇ ਇਹ ਹੀ ਸਮਝਣ ਦੀ ਲੋੜ ਹੈ ਕਿ ਲੇਖਾ ਸਾਡੇ ਚੇਤੇ ਵਿਚ ਹੀ ਅੰਕਿਤ ਹੁੰਦਾ ਚਲਾ ਜਾਂਦਾ ਹੈ ਤੇ ਮਨ ਦਾ ਅੰਗ ਹੋ ਜਾਣ ਕਰਕੇ ਮਨ ਵਿਚ ਤੇ ਮਨ ਨਾਲ ਹੀ ਅੱਗੇ ਜਾਂਦਾ ਹੈ ਤੇ ਉਥੇ ਸਾਡੇ ਸਾਰੇ ਭੇਤ ਖੋਲ੍ਹ ਦਿੰਦਾ ਹੈ।

ਵਰਤਮਾਨ ਵਿਗਿਆਨਕ ਨੇ ਵੀ ਬਹੁਤ ਸਾਰੇ ਯੰਤਰ ਬਣਾ ਲਏ ਹਨ ਜਿਹੜੇ ਗੁਪਤ ਰੱਖ ਦੇਣ ਤੇ ਦੂਜਿਆਂ ਦੀ ਗੱਲ ਕਥ-ਤੇ ਉਨ੍ਹਾਂ ਦੇ ਫੋਟੋ ਆਦਿ ਵੀ ਅੰਕਿਤ ਕਰੀ ਜਾਂਦੇ ਹਨ ਤੇ ਉਹੀ ਅੰਕਿਤ ਹੋਏ ਚਿੱਤਰ ਸਮਾ ਪਾ ਕੇ ਉਨ੍ਹਾਂ ਲੋਕਾਂ ਦੇ ਕੀਤੇ ਕਰਮਾਂ ਦੇ ਗੁਆਹ ਬਣ ਜਾਂਦੇ ਹਨ। ਇਹ ਯੰਤਰ ਵੀ ਇੰਨੀ ਵਿਸ਼ਾਲਤਾ ਵਿਚ ਤੇ ਇੰਨੇ ਸਹੀ ਚਿੱਤਰ ਅੰਕਿਤ ਨਹੀਂ ਕਰਦੇ ਹੋਣਗੇ, ਜਿੰਨੇ ਸਾਡਾ ਮਨ ਅੰਕਿਤ ਕਰੀ ਜਾਂਦਾ ਹੈ। ਇਸੇ ਸੰਬੰਧ ਵਿਚ ਗੁਰਬਾਣੀ ਦੀਆਂ ਹੇਠ ਲਿਖੀਆਂ ਤੁਕਾਂ ਵੱਲ ਵੀ ਧਿਆਨ ਦਿਉ :

ਦਿਨੁ ਰਾਤਿ ਕਮਾਇਅੜੋ ਸੋ ਆਇਓ ਮਾਥੈ ॥
ਜਿਸੁ ਪਾਸਿ ਲੁਕਾਇਦੜੋ ਸੋ ਵੇਖੀ ਸਾਥੈ ॥

(ਆਸਾ ਮ. ੫/੪੬੨)

ਤੂੰ ਵਲਵੰਚ ਲੂਕਿ ਕਰਹਿ ਸਭ ਜਾਣੈ ਜਾਣੀ ਰਾਮ ॥
ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ ॥

ਬਿਹਾਗੜਾ ਮ. ੫/੫੪੬)

ਇਨ੍ਹਾਂ ਤੁਕਾਂ ਵਿਚ ਮਨੁੱਖ ਨੂੰ ਇਹ ਕਿਹਾ ਕਿ ਤੂੰ ਦਿਨ ਰਾਤ ਜੋ ਕਰਮ ਕਰਦਾ ਹੈਂ, ਉਹ ਸਾਰੇ ਹੀ ਤੇਰੇ ਮੱਥੇ ਤੇ ਜਾਂ ਤੇਰੇ ਦਿਮਾਗ ਵਿਚ ਆ ਕੇ ਇਕੱਠੇ ਹੁੰਦੇ ਜਾ ਰਹੇ ਹਨ, ਜਾਂ ਤੇਰੇ ਚੇਤੇ ਵਿਚ ਅੰਕਿਤ ਹੁੰਦੇ ਜਾ ਰਹੇ ਹਨ, ਤੇ ਜਿਸ ਪਾਸੋਂ ਤੂੰ ਲੁਕਾ ਕੇ ਕੰਮ ਕਰਦਾ ਏਂ ਉਹ ਤਾਂ ਤੇਰੇ ਨਾਲ ਤੇ ਤੇਰੇ ਅੰਦਰ ਬੈਠਾ ਹੀ ਸਭ ਕੁਝ ਵੇਖੀ ਜਾ ਰਿਹਾ ਹੈ। ਇਸੇ ਆਸ਼ੇ ਦੀ ਚੇਤਾਵਨੀ ਹੇਠ ਲਿਖੀ ਤੁਕ ਵਿਚ ਦਿੱਤੀ ਹੈ, ਜਦੋਂ ਕਿਹਾ ਹੈ :

ਚੰਗਿਆਈਆਂ ਬੁਰਿਆਈਆਂ ਵਾਚੈ ਧਰਮੁ ਹਦੂਰਿ ॥

(ਜਪੁਜੀ/੮)

ਇਸ ਲਈ ਹਰ ਮਨੁੱਖ ਨੂੰ ਸਦਾ ਹੀ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਉਸ ਦੇ ਕੀਤੇ ਕਰਮ ਤਾਂ ਕਿਧਰੇ ਰਹੇ, ਉਸ ਦੇ ਮਨ ਵਿਚ ਆਏ ਫੁਰਨੇ ਵੀ ਅੰਕਿਤ ਹੁੰਦੇ ਜਾ ਰਹੇ ਹਨ। ਉਹ ਭਾਵੇਂ ਕਿੰਨਾ ਵੀ ਲੁਕ ਛਿਪ ਕੇ ਤੇ ਪੜਦਿਆਂ ਅੰਦਰ ਮਾੜੇ ਕੰਮ ਕਰੇ, ਉਹ ਕਦੀ ਵੀ ਕਰਨਹਾਰ ਦੀ ਇਸ ਅਗੰਮੀ ਅੱਖ ਤੋਂ ਬਚ ਨਹੀਂ ਸਕਦਾ।



## ਮਨ ਦੇ ਫੁਰਨੇ

ਇਥੇ ਮਨ ਦੇ ਫੁਰਨਿਆਂ ਬਾਰੇ ਵੀ ਥੋੜ੍ਹੀ ਵਿਚਾਰ ਕਰ ਲੈਣੀ ਜ਼ਰੂਰੀ ਹੈ। ਪੁਰਾਤਨ ਰਿਸ਼ੀਆਂ ਮੁਨੀਆਂ ਤੇ ਸਿਆਣਿਆਂ ਨੇ ਉਡਾਰੀਆਂ ਲਾਉਂਦੇ ਮਨ ਉਪਰ ਅੱਖ ਰਖ ਕੇ ਆਪਣੀ ਸ਼ਕਤੀ ਦੁਆਰਾ ਘੋਖਿਆ ਕਿ ਮਨ ਕਿਉਂ ਉਡਦਾ ਫਿਰਦਾ ਹੈ, ਕਾਹਦੀਆਂ ਖਿਚਾਂ ਖਾਂਦਾ ਤੇ ਕਿਧਰ ਨੂੰ ਜਾਂਦਾ ਹੈ ਤਾਂ ਉਹ ਇਸ ਸਿੱਟੇ ਤੇ ਪੁੱਜੇ ਕਿ ਮਨ ਦੇ ਫੁਰਨੇ ਬਹੁਤ ਕਰਕੇ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿ ਤੋਂ ਹੀ ਉਤਪੰਨ ਹੁੰਦੇ ਹਨ ਤੇ ਇਨ੍ਹਾਂ ਦੇ ਨਾਲ ਹੀ ਵਧੇਰੇ ਸੰਬੰਧਤ ਹੁੰਦੇ ਹਨ। ਇਨ੍ਹਾਂ ਦੀਆਂ ਖਿੱਚਾਂ ਤੇ ਇਨ੍ਹਾਂ ਦੇ ਪ੍ਰਭਾਵ ਸਦਕਾ ਹੀ ਮਨ ਵਿਚ ਫੁਰਨਿਆਂ ਦੀ ਉਤਪਤੀ ਹੁੰਦੀ ਹੈ, ਜਿਸ ਕਾਰਨ ਮਨ ਚੈਨ ਨਹੀਂ ਲੈਂਦਾ, ਕਦੀ

ਕਿਧਰੇ ਤੇ ਕਦੀ ਕਿਧਰੇ ਉਡਦਾ ਫਿਰਦਾ ਹੈ ਤੇ ਕਿਤੇ ਦਾ ਕਿਤੇ ਪਹੁੰਚ ਜਾਂਦਾ ਹੈ।

ਪਰ ਇਥੇ ਇਹ ਧਿਆਨ ਦੇਣ ਦੀ ਲੋੜ ਹੈ ਕਿ ਜਦੋਂ ਸਾਨੂੰ ਇਹ ਪ੍ਰਤੀਤ ਹੁੰਦਾ ਹੈ ਕਿ ਸਾਡਾ ਮਨ ਕਿਸੇ ਦੂਰ-ਦੁਰਾਡੀ ਥਾਵੇਂ ਜਾ ਪਹੁੰਚਿਆ ਹੈ ਉਦੋਂ ਹੀ ਮਨ ਸਹੀ ਅਰਥਾਂ ਵਿਚ ਬਿਰਤੀ ਦੁਆਰਾ ਉਸ ਦੁਰਾਡੀ ਥਾਵੇਂ ਨਹੀਂ ਪਹੁੰਚਿਆ ਹੁੰਦਾ। ਸਗੋਂ ਉਹ ਆਪਣੇ ਅੰਦਰ ਦੀ ਦੁਨੀਆ ਵਿਚ ਹੀ ਉਸ ਥਾਂ ਦੇ ਪੁਰਾਣੇ ਪਾਏ ਚਿਤਰਾਂ ਵਿਚ ਉਲਝ ਜਾਂਦਾ ਹੈ ਤੇ ਉਸ ਥਾਂ ਦੇ ਪੁਰਾਣੇ ਵੇਖੇ ਦ੍ਰਿਸ਼ ਹੀ ਫੇਰ ਵੇਖਣ ਲਗ ਜਾਂਦਾ ਹੈ। ਤਾਂ ਸਾਨੂੰ ਇਹ ਜਾਪਦਾ ਹੈ ਕਿ ਮਨ ਉਸ ਦੁਰਾਡੀ ਥਾਂ ਜਾ ਪਹੁੰਚਿਆ ਹੈ। ਪਰ ਜੇ ਮਨ-ਬਿਰਤੀ ਠੀਕ ਉਸ ਦੁਰਾਡੀ ਥਾਂ ਤੇ ਜਾ ਪਹੁੰਚੇ ਤਾਂ ਸਾਡਾ ਮਨ ਇਹ ਵੇਖ ਸਕੇ ਤੇ ਦੱਸ ਸਕੇ ਕਿ ਉਥੇ ਰਾਤ ਹੈ ਜਾਂ ਦਿਨ ਹੈ। ਉਥੇ ਹਨੇਰੀ ਵਗ ਰਹੀ ਹੈ ਜਾਂ ਝੜੀ ਲੱਗੀ ਹੋਈ ਹੈ ਜਾਂ ਕੋਈ ਲੜਾਈ-ਝਗੜਾ ਹੋ ਰਿਹਾ ਹੈ ਇਤਿਆਦਿ। ਪਰ ਸਾਧਾਰਨ ਮਨ ਇਹ ਗੱਲਾਂ ਨਹੀਂ ਦਸ ਸਕਦਾ।



ਹਾਂ, ਸਹੀ ਨਾਮ ਸਿਮਰਨ ਦੁਆਰਾ ਐਸੀ ਅਵਸਥਾ ਆ ਜਾਂਦੀ ਹੈ ਜਦੋਂ ਮਨ ਬਿਰਤੀ ਆਪਣੇ ਅਸਲੇ ਵਿਚ ਸਮਾ ਕੇ ਤੇ ਉਸ ਵਿਚ ਇਕ ਹੋ ਕੇ ਆਪਣੀ ਮਾਇਕ ਜਾਂ ਆਕਾਰਕ ਹੱਦ-ਬੰਦੀ ਚੋਂ ਨਿਕਲਕੇ ਬੇਹਦ ਹੋ ਜਾਂਦੀ ਹੈ ਤੇ ਤ੍ਰੈਭਵਨ ਵਿਕ, ਜਾਂ ਸਾਰੇ ਬ੍ਰਹਮੰਡ ਵਿਚ, ਫੈਲ ਜਾਂਦੀ ਹੈ। ਗੁਰਬਾਣੀ ਵਿਚ ਇਸੇ ਅਵੱਸਥਾ ਦਾ ਜਿਕਰ ਕੀਤਾ ਹੈ ਜਦੋਂ ਕਿਹਾ ਹੈ :

ਫੂਟੋ ਆਂਡਾ ਮਰਮ ਕਾ ਮਨਹਿ ਭਇਓ ਪਰਗਾਸੁ ॥

(ਮਾਰੂ ਮ. ੫/੧੦੦੨)

ਇਥੇ ਭਰਮ ਦਾ ਭਾਵ ਹੈ ਅਗਿਆਨਤਾ, ਤੇ ਮਨ ਦੀ ਇਹ ਅਗਿਆਨਤਾ ਮਨ-ਬਿਰਤੀ ਦੇ ਅਕਾਰਕ ਹੱਦ-ਬੰਦੀ ਵਿਚ ਹੋਣ ਕਰ ਕੇ

ਹੀ ਹੁੰਦੀ ਹੈ। ਸੋ ਉਪਰੋਕਤ ਤੁਕ ਵਿਚ ਇਹ ਦਸਿਆ ਹੈ ਕਿ (ਸਹੀ ਸਿਮਰਨ ਦੁਆਰਾ) ਸੋਝੀ ਦੀ ਬੇਹੱਦਤਾ ਵਾਲੀ ਅਵੱਸਥਾ ਆਇਆਂ ਨਾਮ ਸਿਮਰਨੀਏ ਨੂੰ ਮਨ ਦੁਆਰਾ ਉਵੇਂ ਹੀ ਸੋਝੀ ਹੋ ਜਾਂਦੀ ਹੈ, ਜਿਵੇਂ ਆਂਡੇ ਅੰਦਰ ਨਵੀਂ ਜਾਨ ਪਏ ਬੱਚੇ ਨੂੰ, ਆਂਡਾ ਫੁਟ ਜਾਣ ਤੇ, ਦ੍ਰਿਸ਼ਟੀ ਦਾ ਫੈਲਾਓ ਵਧ ਕੇ, ਆਪਣੇ ਆਲੇ-ਦੁਆਲੇ ਦੀ ਸੋਝੀ ਹੋ ਜਾਂਦੀ ਹੈ।

ਇਹ ਅਵਸਥਾ ਸਹੀ ਨਾਮ ਸਿਮਰਨ ਨਾਲ ਹੀ ਆਉਂਦੀ ਹੈ। ਇਸੇ ਲਈ ਕਿਹਾ ਹੈ:

ਨਾਮਿ ਰਤੇ ਤ੍ਰਿਭਵਣ ਸੋਝੀ ਹੋਇ ॥ (ਸਿਧ ਗੋਸਟਿ ਮ.੧/੯੪੧)

ਪਰ ਇਸ ਸੋਝੀ ਦੀ ਬਿਅੰਤਤਾ ਸਰੀਰਕ ਅੱਖਾਂ ਵਿਚ ਨਹੀਂ ਆਉਂਦੀ ਤੇ ਨਾ ਹੀ ਆ ਸਕਦੀ ਹੈ ਕਿਉਂਕਿ ਸਾਡਾ ਸਰੀਰ ਤਾਂ ਜਿਵੇਂ ਹੇਠ ਲਿਖੀ ਤੁਕ ਵਿਚ ਦੱਸਿਆ ਹੈ ਆਕਾਰ ਰੂਪ ਹੈ:

ਕਾਇਆ ਕੋਟ ਹੈ ਆਕਾਰਾ ॥
ਮਾਇਆ ਮੋਹੁ ਪਸਰਿਆ ਪਾਸਾਰਾ ॥ (ਮਾਰੂ ਮ. ੩/੧੦੫੯)



ਸੋ ਸਰੀਰ ਆਕਾਰ ਰੂਪ ਹੋਣ ਕਰਕੇ ਸਾਡੀਆਂ ਸਰੀਰਕ ਇੰਦਰੀਆਂ ਨੱਕ ਕੰਨ ਤੇ ਅੱਖਾਂ ਆਦਿ ਵੀ ਸਾਰੀਆਂ ਆਕਾਰ ਰੂਪ ਹਨ ਤੇ ਆਕਾਰ ਹੀ ਹੱਦ-ਬੰਦੀ ਵਿਚ ਹਨ। ਸੋ ਸਾਡੇ ਹਰ ਤਰ੍ਹਾਂ ਦੇ ਯਤਨ ਕਰੀ ਜਾਣ ਤੇ ਵੀ ਉਹ ਆਕਾਰ ਦੀ ਹੱਦ ਨੂੰ ਟੱਪ ਕੇ ਨਿਰੰਕਾਰਕ ਮੰਡਲ ਵਿਚ ਨਹੀਂ ਪਹੁੰਚ ਸਕਦੀਆਂ ਤੇ ਇਸ ਸੋਝੀ ਦੀ ਪ੍ਰਾਪਤੀ ਨਹੀਂ ਕਰ ਸਕਦੀਆਂ।

ਹਾਂ, ਸਾਡਾ ਮਨ ਜੋਤ ਸਰੂਪ ਹੈ। ਨਿਰੰਕਾਰ ਸਰੂਪ ਵਾਹਿਗੁਰੂ ਜੀ ਦਾ ਆਪਣਾ ਆਪ ਹੈ। ਸਹੀ ਵਿਧੀ ਅਨੁਸਾਰ ਨਾਮ ਸਿਮਰੀ ਜਾਣ ਨਾਲ ਮਨ, ਸਿਮਰਨ ਦੁਆਰਾ ਆਪਣੇ ਅਸਲੇ ਵੱਲ ਨੂੰ ਖਿੱਚ ਖਾਂਦਾ ਖਾਂਦਾ, ਆਕਾਰ ਦਾ ਮੋਹ ਛੱਡ ਕੇ, ਆਕਾਰ ਦੀ ਹੱਦ ਚੋਂ ਬਾਹਰ ਹੋ ਜਾਂਦਾ ਹੈ ਤੇ ਇਸ ਸੋਝੀ ਦੀ ਪ੍ਰਾਪਤੀ ਕਰ ਲੈਂਦਾ ਹੈ। ਇਹ ਪ੍ਰਾਪਤੀ ਮਨ ਦੀ ਅੱਖ ਨੂੰ ਹੀ ਹੁੰਦੀ ਹੈ, ਸਰੀਰਕ ਅੱਖਾਂ ਨੂੰ ਨਹੀਂ ਹੁੰਦੀ ਜਾਂ

ਇਉਂ ਕਹਿ ਲਵੋ ਕਿ ਮਨ ਦੀ ਅੱਖ ਜਿਹੜੀ ਸਾਧਾਰਨ ਹਾਲਤਾਂ ਵਿਚ ਮਾਇਆ ਦੀ ਮੈਲ ਸਦਕਾ ਇਸ ਸੋਝੀ ਵੱਲੋਂ ਬੰਦ ਜਾਂ ਹੱਦ-ਬੰਦੀ ਵਿਚ ਹੁੰਦੀ ਤੇ ਉਹ ਸਿਮਰਨ ਦੁਆਰਾ ਇਕ ਅਵਸਥਾ ਤੇ ਪਹੁੰਚਕੇ ਖੁਲ੍ਹ ਜਾਂਦੀ ਹੈ ਤੇ ਬੇਹੱਦ ਹੋ ਜਾਂਦੀ ਹੈ। ਇਸੇ ਅੰਦਰ ਦੀ ਅੱਖ ਨੂੰ ਹੀ ਗੁਰਬਾਣੀ ਵਿਚ ਦਿਬ-ਦ੍ਰਿਸ਼ਟ ਕਿਹਾ ਹੈ ਤੇ ਇਸੇ ਨੂੰ, ਸਰੀਰਕ ਅੱਖਾਂ ਤੋਂ ਇਸ ਦਾ ਵਿਤਕਰਾ ਕਰਨ ਲਈ, ਤੀਜੀ ਅੱਖ ਵੀ ਕਿਹਾ ਜਾਂਦਾ ਹੈ। ਇਹ ਸੋਝੀ ਵੀ ਅੰਦਰ ਦੀ ਦੁਨੀਆ ਦੀ ਹੋਣ ਕਰਕੇ ਪ੍ਰਾਪਤੀ ਵਾਲੇ ਦੀ ਨਵੇਕਲੀ ਹੁੰਦੀ ਹੈ। ਉਸ ਦੇ ਨੇੜੇ ਤੇੜੇ ਅਤੇ ਆਲੇ-ਦੁਆਲੇ ਦੇ ਲੋਕੀਂ ਇਸ ਸੋਝੀ ਦੇ ਸਾਂਝੀਵਾਲ ਨਹੀਂ ਬਣ ਸਕਦੇ।

ਮਨੁੱਖ ਨੂੰ ਤ੍ਰਿਭਵਨ ਦੀ ਸੋਝੀ ਦੀ ਪ੍ਰਾਪਤੀ ਉਦੋਂ ਹੁੰਦੀ ਹੈ ਜਦੋਂ ਉਸ ਦੀ ਆਤਮ ਜੋਤ ਸਰੂਪੀ ਪਰਮਾਤਮਾ ਵਿਚ ਸਮਾ ਕੇ ਇਕ ਹੋ ਕੇ ਅਭੇਦ ਹੋ ਜਾਂਦੀ ਹੈ। ਇਸ ਸੋਝੀ ਨੂੰ ਤੇ ਇਸ ਅਵਸਥਾ ਨੂੰ ਗੁਰਬਾਣੀ ਵਿਚ 'ਬ੍ਰਹਮ ਗਿਆਨ' ਨਿਰਾ 'ਗਿਆਨ' ਜਾਂ 'ਬਬੇਕ' ਕਿਹਾ ਹੈ ਤੇ ਇਸ ਸੋਝੀ ਦੀ ਪ੍ਰਾਪਤੀ ਕਰ ਲੈਣ ਵਾਲੇ ਭਗਵਾਨ ਨੂੰ 'ਬ੍ਰਹਮ ਗਿਆਨੀ' ਜਾਂ 'ਬਬੇਕੀ' (ਗਿਆਨ ਵਾਲਾ) ਕਿਹਾ ਹੈ। ਬ੍ਰਹਮ ਗਿਆਨੀ ਦੇ ਪਰਮਾਤਮਾ ਵਿਚ ਅਭੇਦ ਹੋ ਕੇ ਪਰਮਾਤਮਾ ਰੂਪ ਹੋ ਜਾਣ ਕਰਕੇ ਹੀ ਗੁਰਬਾਣੀ ਵਿਚ ਕਿਹਾ ਹੈ :

ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥
ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ ॥
ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ ॥
ਨਾਨਕ ਬ੍ਰਹਮ ਗਿਆਨੀ ਜਪੈ ਸਗਲ ਸੰਸਾਰੁ ॥

(ਗਉੜੀ ਸੁਖਮਨੀ ਮ. ੮/੨੭੩)

ਬ੍ਰਹਮ ਗਿਆਨੀ ਨੂੰ ਆਪਣੇ ਮਨ ਦੁਆਰਾ ਸਾਰੇ ਬ੍ਰਹਮੰਡ ਦੀ ਸੋਝੀ ਹੋ ਜਾਣ ਕਰਕੇ ਹੀ ਕਿਹਾ ਹੈ :

ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ ॥

(ਗਉੜੀ ਸੁਖਮਨੀ ਮ. ੫/੨੭੨)

ਬ੍ਰਹਮ ਗਿਆਨੀ ਕੈ ਸਗਲ ਮਨ ਮਾਹਿ ॥

(ਗਉੜੀ ਸੁਖਮਨੀ ਮ. ੫/੨੭੩)

ਬ੍ਰਹਮ ਗਿਆਨੀ ਤੇ ਮਨ ਦੀ ਸੋਝੀ ਬੇਹੱਦਤਾ ਵਿਚ ਹੋ ਜਾਣ ਕਰਕੇ ਹੀ ਇਹ ਵੀ ਕਿਹਾ ਹੈ :

ਬ੍ਰਹਮ ਗਿਆਨੀ ਕਾ ਅੰਤ ਨ ਪਾਰੁ ॥

(ਗਉੜੀ ਸੁਖਮਨੀ ਮ. ੫/੨੭੩)

ਬ੍ਰਹਮ ਗਿਆਨੀ ਬਾਰੇ ਹੋਰ ਬਹੁਤ ਕੁਝ ਵੀ ਦਸਿਆ ਹੈ। ਹਾਂ ਇਥੇ ਇਹ ਦਸ ਦੇਣਾ ਜ਼ਰੂਰੀ ਹੈ ਕਿ ਬ੍ਰਹਮ ਗਿਆਨ ਦੀ ਸੋਝੀ ਵਾਲੇ ਮਹਾਂਪੁਰਸ਼ ਆਪਣੀ ਅੰਦਰ ਦੀ ਸੋਝੀ ਦੁਆਰਾ ਸਾਡੇ ਸਾਰਿਆਂ ਦੇ ਮਨਾਂ ਉਪਰ ਪਏ ਗੁਪਤ ਚਿਤਰ ਵੀ ਪੜ੍ਹ ਸਕਦੇ ਹਨ। ਜਿਸ ਸਦਕਾ ਸਾਡਾ ਕੋਈ ਕਰਮ ਕਰਤੂਤ ਵੀ ਉਨ੍ਹਾਂ ਤੋਂ ਗੁੱਝਾ ਨਹੀਂ ਰਹਿ ਸਕਦਾ। ਉਸੇ ਸੋਝੀ ਦੁਆਰਾ ਉਹ ਸਾਡੇ ਭਵਿੱਖ ਨੂੰ ਵੀ ਸਮਝਦੇ ਹਨ ਤੇ ਉਨ੍ਹਾਂ ਵਿਚ ਹੋਰ ਬੇਅੰਤ ਤਾਕਤਾਂ ਵੀ ਆ ਜਾਂਦੀਆਂ ਹਨ। ਇਸ ਤਰ੍ਹਾਂ ਉਨ੍ਹਾਂ ਦੇ ਮਨ ਦੀ ਅਵਸਥਾ ਸਾਧਾਰਨ ਕਹਣੀ ਕਥਨੀ ਚੋਂ ਬਾਹਰ ਹੋ ਕੇ ਅਕੱਥ ਹੋ ਜਾਂਦੀ ਹੈ।



ਬ੍ਰਹਮ ਗਿਆਨ ਦੀ ਅਵੱਸਥਾ ਆਤਮਕਤਾ ਦਾ ਸਿਖ਼ਰ ਹੈ ਤੇ ਮਨੁੱਖ ਲਈ ਪ੍ਰਾਪਤੀ ਦੀ ਉੱਚੀ ਤੋਂ ਉੱਚੀ ਅਵਸਥਾ ਦੀ ਪ੍ਰਾਪਤੀ ਦਾ ਰਸਤਾ ਦੱਸਿਆ ਹੈ ਤੇ ਇਸ ਰਸਤੇ ਨੂੰ ਗੁਰਬਾਣੀ ਵਿਚ ਗੁਰ ਕੀ ਪਉੜੀ ਵੀ ਕਿਹਾ ਹੈ। ਪਉੜੀ ਇਸ ਲਈ ਕਿਹਾ ਹੈ ਕਿ ਇਸ ਤੇ ਚੜ੍ਹਦਾ ਮਨੁੱਖ ਆਤਮਕਤਾ ਦੇ ਥੱਲਵੇਂ ਪੱਧਰ ਤੋਂ ਉੱਪਰ ਨੂੰ ਜਾਂਦਾ ਹੈ। ਇਸੇ ਸੰਬੰਧ ਵਿਚ ਹੇਠ ਲਿਖੀਆਂ ਤੁਕਾਂ ਵੱਲ ਧਿਆਨ ਦਿਉ :

ਗੁਰ ਕੀ ਪਉੜੀ ਊਚੋ ਊਚਾ ॥ (ਗਉੜੀ ਮ. ੧/੧੫੩)

ਊਤਮ ਜਾਤੀ ਊਤਮੁ ਸੋਇ ॥
ਗੁਰ ਪਉੜੀ ਸਭ ਦੂ ਊਚਾ ਹੋਇ ॥ (ਆਸਾ ਮ. ੩/੩੬੩)
ਗੁਰਮੁਖ ਸਮਝੈ ਰੋਗੁ ਨ ਹੋਈ ॥
ਇਹ ਗੁਰ ਕੀ ਪਉੜੀ ਜਾਣੈ ਜਨੁ ਕੋਈ ॥
ਜੁਗਹ ਜੁਗੰਤਰਿ ਮੁਕਤਿ ਪਰਾਇਣ
ਸੋ ਮੁਕਤਿ ਭਇਆ ਪਤਿ ਪਾਇਦਾ ॥ (ਮਾਰੂ ਮ. ੨/੧੦੩੯)

ਪਹਿਲੀਆਂ ਦੋਹਾਂ ਤੁਕਾਂ ਵਿਚ ਬੜਾ ਸਪੱਸ਼ਟ ਕਰਕੇ ਦੱਸਿਆ ਹੈ ਕਿ ਗੁਰੂ ਦੀ ਪਉੜੀ ਤੇ ਚੜ੍ਹਨ ਵਾਲਾ ਭਾਗਵਾਨ (ਆਤਮਕਤਾ ਵਿਚ) ਉੱਪਰ ਉੱਪਰ ਜਾਂਦਾ ਹੈ ਤੇ ਉੱਚੇ ਤੋਂ ਉੱਚਾ ਚਲਾ ਜਾਂਦਾ ਹੈ।

ਤੀਜੀ ਤੁਕ ਵਿਚ ਇਹ ਦੱਸਿਆ ਹੈ ਕਿ ਇਹ ਪਉੜੀ ਮੁਕਤ ਪਰਾਇਣ (ਮੁਕਤੀ ਦੀ ਪ੍ਰਾਪਤੀ ਕਰਾਉਣ ਵਾਲੀ) ਹੈ। ਸੋ ਜਿਹੜਾ ਇਸ ਪਉੜੀ ਤੇ ਚੜ੍ਹਦਾ ਚਲਾ ਜਾਂਦਾ ਹੈ, ਉਹ ਮੁਕਤੀ ਪ੍ਰਾਪਤੀ ਕਰ ਲੈਂਦਾ ਹੈ।



ਪਰ ਜਿਹੜੇ ਅਭਾਗੇ ਮਨੁੱਖ ਇਸ ਪਉੜੀ ਤੇ ਨਹੀਂ ਚੜ੍ਹਦੇ ਤੇ ਆਪਣਾ ਜਨਮ ਅਕਾਰਥ ਗੁਆ ਦਿੰਦੇ ਹਨ ਉਨ੍ਹਾਂ ਬਾਰੇ ਦੱਸਿਆ ਹੈ ਕਿ ਉਨ੍ਹਾਂ ਨੂੰ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ ਤੇ ਉਹ ਜੰਮਦੇ ਮਰਦੇ ਤੇ ਦੁਖ ਭੋਗਦੇ ਰਹਿੰਦੇ ਹਨ :

ਲਖ ਚਉਰਾਸੀਹ ਜੋਨ ਸਬਾਈ ॥
ਮਾਣਸ ਕਉ ਪ੍ਰਭਿ ਦੀਈ ਵਡਿਆਈ ॥
ਇਸੁ ਪਉੜੀ ਤੇ ਜੋ ਨਰੁ ਚੂਕੈ
ਸੋ ਆਇ ਜਾਇ ਦੁਖੁ ਪਾਇਦਾ ॥
(ਮਾਰੂ ਸੋਲਹੇ ਮ. ੫/੧੦੭੫)

ਬ੍ਰਹਮ ਗਿਆਨ ਦੀ ਅਵਸਥਾ ਮੁਕਤੀ ਦੀ ਪ੍ਰਾਪਤੀ ਤੋਂ ਵੀ ਅੱਗੇ ਦੀ ਤੇ ਉਸ ਤੋਂ ਵੀ ਬਹੁਤ ਉੱਚੀ ਹੈ। ਗੁਰਬਾਣੀ ਵਿਚ ਇਹੀ ਗੱਲ

ਦੱਸਦਿਆਂ ਕਿਹਾ ਹੈ :

ਮੁਕਤ ਬਪੁੜੀ ਭੀ ਗਿਆਨੀ ਤਿਆਗੇ ॥

(ਮਾਰੂ ਮ. ੫/੧੦੭੮)

ਬ੍ਰਹਮ ਗਿਆਨੀ ਵਿਚਾਰੀ ਮੁਕਤੀ ਨੂੰ ਵੀ, ਤਿਆਗ ਜਾਂਦਾ ਹੈ, ਭਾਵ ਮੁਕਤੀ ਨੂੰ ਵੀ ਪਿੱਛੇ ਛੱਡ ਕੇ ਆਪ ਉਸ ਤੋਂ ਵੀ ਬਹੁਤ ਅੱਗੇ ਨਿਕਲ ਜਾਂਦਾ ਹੈ ।

ਸਿੱਖ ਪੰਥ ਵਿਚ ਵੀ ਐਸੇ ਉੱਚ ਕੋਟੀ ਦੇ ਕਈ ਸੰਤ ਮਹਾਤਮਾ ਹੋਏ ਹਨ । ਜਿਵੇਂ ਸੰਤ ਅਤਰ ਸਿੰਘ ਜੀ, ਬਾਬਾ ਨੰਦ ਸਿੰਘ ਜੀ, ਬਾਬਾ ਸੁੰਦਰ ਸਿੰਘ ਜੀ ਬੇਦੀ ਆਦਿ, ਤੇ ਕੁਝ ਹੋਰ ਭਗਵਾਨ ਵੀ ਜਿਹੜੇ ਆਪਣਾ ਨਾਮ ਉੱਘਾ ਨਹੀਂ ਸਨ ਕਰਨਾ ਚਾਹੁੰਦੇ । ਉਨ੍ਹਾਂ ਦੇ ਨਿਕਟ ਵਰਤੀ ਉਨ੍ਹਾਂ ਦੀ ਆਤਮਕ ਪ੍ਰਾਪਤੀ ਤੇ ਸੋਝੀ ਬਾਰੇ ਬਹੁਤ ਕੁਝ ਜਾਣਦੇ ਤੇ ਦੱਸਦੇ ਹਨ, ਪਰ ਉਨ੍ਹਾਂ ਸਾਰਿਆਂ ਨੂੰ ਹੀ ਇਹ ਪ੍ਰਾਪਤੀ ਗੁਰਮਤਿ ਤੇ ਚੱਲਣ ਨਾਲ ਤੇ ਨਾਮ ਸਿਮਰਨ ਨਾਲ ਹੀ ਹੋਈ ਤੇ ਇਹੋ ਪ੍ਰਾਪਤੀ ਨਾਮ ਸਿਮਰਨ ਨਾਲ ਹਰ ਮਨੁੱਖ ਨੂੰ ਹੋ ਸਕਦੀ ਹੈ । ਇਸ ਲਈ ਗੁਰਬਾਣੀ ਵਿਚ ਦੱਸਿਆ ਹੈ :



ਨਾਮ ਰਤੇ ਤ੍ਰਿਭਵਣ ਸੋਝੀ ਹੋਇ ॥

(ਸਿਧ ਗੋਸਟਿ ਮ. ੧/੯੪੧)

ਇਸ ਅਵਸਥਾ ਦੀ ਪ੍ਰਾਪਤੀ ਗੁਰਮੁਖਿ ਨੂੰ, ਗੁਰਮਤਿ ਤੇ ਚੱਲਣ ਵਾਲਿਆਂ ਨੂੰ, ਗੁਰਮਤਿ ਤੇ ਚੱਲਣ ਨਾਲ, ਤੇ ਗੁਰਮਤਿ ਅਨੁਸਾਰ ਨਾਮ ਸਿਮਰਨ ਨਾਲ ਹੀ ਹੁੰਦੀ ਹੈ । ਇਸ ਲਈ ਕਿਹਾ ਹੈ :

ਨਾਨਕ ਗੁਰਮੁਖਿ ਸਗਲ ਭਵਣ ਕੀ ਹੋਝੀ ਹੋਇ ॥

(ਸਿਧ ਗੋਸਟਿ ਮ. ੧/੯੪੨)

ਗੁਰਮੁਖਿ ਮਨੁ ਅਸਥਾਨੇ ਸੋਈ ॥
ਗੁਰਮੁਖਿ ਤ੍ਰਿਭਵਣਿ ਸੋਝੀ ਹੋਈ ॥ (ਆਸਾ ਮ. ੧/੪੧੫)

ਗੁਰਮੁਖਿ ਪਾਵੈ ਘਟ ਘਟਿ ਭੇਦ ॥

(ਸਿਧ ਗੋਸਟਿ ਮ. ੧/੯੪੨)

ਜੋਤ ਸਰੂਪ ਵਾਹਿਗੁਰੂ ਜੀ ਵਿਚ ਸਮਾ ਕੇ ਅਭੇਦ ਹੋ ਜਾਣ ਬਾਰੇ ਵੀ ਗੁਰਬਾਣੀ ਵਿਚ ਬੜਾ ਸਪੱਸ਼ਟ ਕਰਕੇ ਦੱਸਿਆ ਹੈ ਕਿ ਇਸ ਦੀ ਪ੍ਰਾਪਤੀ ਵੀ 'ਗੁਰਮਤੀ' ਜਾਂ 'ਗੁਰਮਤਿ' ਅਰਥਾਤ ਗੁਰਮਤਿ ਤੇ ਚੱਲਣ ਨਾਲ ਗੁਰਮਤਿ ਅਨੁਸਾਰ ਸਿਮਰਨ ਕਰੀ ਜਾਣ ਨਾਲ ਹੀ ਹੁੰਦੀ ਹੈ। ਹੇਠ ਲਿਖੀਆਂ ਤੁਕਾਂ ਵਿਚ ਇਸ ਸਿਧਾਂਤ ਨੂੰ ਸਪੱਸ਼ਟ ਕੀਤਾ ਗਿਆ ਹੈ:

ਆਨ ਮਨਉ ਤਉ ਪਰ ਘਰ ਜਾਉ ॥
ਕਿਸੁ ਜਾਚਉ ਨਾਹੀ ਕੋ ਥਾਉ ॥
ਨਾਨਕ ਗੁਰਮਤਿ ਸਹਿਜ ਸਮਾਉ ॥ (ਗਉੜੀ ਮ. ੧/੧੫੩)
ਸਚੇ ਲਾਗੈ ਸੋ ਮਨੁ ਨਿਰਮਲੁ ਗੁਰਮਤੀ ਸਚਿ ਸਮਾਵਣਿਆ ॥

(ਮਾਝ ਮ. ੩/੧੨੦)

ਉਪਰੋਕਤ ਅਵਸਥਾ ਦੀ ਪ੍ਰਾਪਤੀ ਜਿਵੇਂ 'ਗੁਰਮਤਿ' ਜਾਂ 'ਗੁਰਮਤੀ' ਹੋਣੀ ਦੱਸੀ ਹੈ, ਉਵੇਂ ਹੀ ਇਹ ਪ੍ਰਾਪਤੀ 'ਗੁਰਮੁਖਿ' (ਅਰਥਾਤ ਗੁਰਮਤ ਤੇ ਚੱਲਣ ਨਾਲ) ਹੋਣੀ ਵੀ ਦੱਸੀ ਹੈ ਤੇ ਕਿਹਾ ਹੈ:

ਨਾਨਕ ਆਇਆ ਸੋ ਪਰਵਾਣੁ ਹੈ
ਜਿ ਗੁਰਮੁਖਿ ਸਚਿ ਸਮਾਇ ॥

(ਬਿਹਾਗੜੇ ਕੀ ਵਾਰ ਮ. ੪/੫੪੯)

ਵਾਹਿਗੁਰੂ ਜੀ ਵਿਚ ਸਮਾ ਜਾਣ ਵਾਲੀ ਅਵਸਥਾ ਦੀ ਜਾਂ ਬ੍ਰਹਮ ਗਿਆਨ ਦੀ ਪ੍ਰਾਪਤੀ 'ਗੁਰਮਤਿ' ਜਾਂ 'ਗੁਰਮਤੀ' (ਗੁਰਮਤਿ ਤੇ ਚੱਲਣ ਨਾਲ) ਹੀ ਹੁੰਦੀ ਹੈ। ਇਸੇ ਲਈ ਇਹ ਪ੍ਰਾਪਤੀ ਗੁਰਮਤਿ ਤੇ ਚੱਲਣ ਵਾਲੇ ਭਗਵਾਨ ਨੂੰ ਹੋਣੀ ਦੱਸੀ ਹੈ ਤੇ ਕਿਹਾ ਹੈ:

ਸੇਵਾ ਤੇ ਸਦਾ ਸੁਖੁ ਪਾਇਆ
ਗੁਰਮੁਖਿ ਸਹਿਜ ਸਮਾਵਣਿਆ ॥ (ਮਾਝ ਮ. ੩/੧੨੫)

ਸਦਾ ਸਰੇਵੀ ਇਕ ਮਨਿ ਧਿਆਈ
ਗੁਰਮੁਖਿ ਸਚਿ ਸਮਾਵਣਿਆ ॥ (ਮਾਝ ਮ. ੩/੧੨੬)

ਜੋਤ ਸਰੂਪ ਪਰਮਾਤਮਾ ਵਿਚ ਸਮਾ ਕੇ ਅਭੇਦ ਹੋ ਜਾਣਾ ਹੀ ਆਤਮਕਤਾ ਦਾ ਸ਼ਿਖ਼ਰ ਹੈ ਤੇ ਇਹੀ ਸਿੱਖੀ ਦਾ ਆਦਰਸ਼ ਹੈ। ਹਰ ਇਕ ਮਨੁੱਖ ਸਹੀ ਵਿਧੀ ਅਨੁਸਾਰ ਨਾਮ ਸਿਮਰ ਕੇ ਤੇ ਆਪਣੇ ਜੀਵਨ ਨੂੰ ਹਰ ਤਰ੍ਹਾਂ ਗੁਰਮਤਿ ਦੇ ਦੱਸੇ ਸਾਂਚੇ ਵਿਚ ਢਾਲ ਕੇ ਇਸ ਉੱਚੀ ਤੋਂ ਉੱਚੀ ਅਵਸਥਾ ਦੀ ਪ੍ਰਾਪਤੀ ਕਰਕੇ ਨਿਰਾ ਮਨੁੱਖ ਤੋਂ ਦੇਵਤਾ ਹੀ ਨਹੀਂ, ਸਗੋਂ ਪਰਮਾਤਮਾ ਰੂਪ ਹੋ ਸਕਦਾ ਹੈ। ਇਸ ਲਈ ਕਿਹਾ ਹੈ :

ਨਾਮੇ ਰਾਤੇ ਸਹਿਜ ਸਮਾਏ ॥ (ਬਿਲਾਵਲੁ ਮ. ੩/੮੪੨)

ਅਸੀਂ ਮੁੜ ਆਪਣੇ ਫੁਰਨਿਆਂ ਵਾਲੇ ਵਿਸ਼ੇ ਵੱਲ ਆਉਂਦੇ ਹਾਂ। ਮਨ ਦੇ ਫੁਰਨੇ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਆਦਿ ਦੇ ਪ੍ਰਭਾਵ ਕਰਕੇ ਬਾਹਰ ਦੀ ਦੁਨੀਆ ਵਿਚੋਂ ਵੀ ਉਤਪੰਨ ਹੁੰਦੇ ਰਹਿੰਦੇ ਹਨ ਤੇ ਸਾਡੀ ਕਲਪਨਾ ਦੁਆਰਾ ਅੰਦਰ ਦੀ ਦੁਨੀਆ ਵਿਚ ਵੀ ਉਤਪੰਨ ਹੋ ਕੇ ਮਨ ਤੇ ਚਿੱਤਰ ਰੂਪ ਵਿਚ ਪੈਂਦੇ ਜਾਂਦੇ ਹਨ। ਪਰ ਫੁਰਨਿਆਂ ਨੂੰ ਰੋਕ ਕੇ ਮਨ ਨੂੰ ਇਕਾਗਰਤਾ ਵਿਚ ਲਿਆਉਣ ਦਾ ਯਤਨ ਕਰਨ ਲੱਗਿਆਂ ਪਤਾ ਲੱਗਦਾ ਹੈ ਕਿ ਬਾਹਰ ਦੀ ਦੁਨੀਆ ਨਾਲ ਮਨ ਅੱਖਾਂ, ਨੱਕ ਅਤੇ ਕੰਨਾਂ ਆਦਿ, ਸਰੀਰਕ ਇੰਦਰੀਆਂ ਰਾਹੀਂ ਹੀ ਜੁੜਿਆ ਹੋਇਆ ਹੁੰਦਾ ਹੈ। ਸੋ ਜਿਵੇਂ ਅੱਖਾਂ ਖੋਲ੍ਹਦਿਆਂ ਹੀ ਮਨ ਸਹਿਲਾ ਤੇ ਸੁਤੇ ਸਿਧ ਹੀ ਬਾਹਰ ਦੀ ਦੁਨੀਆ ਨਾਲ ਜੁੜ ਜਾਂਦਾ ਹੈ, ਉਵੇਂ ਹੀ ਅੱਖਾਂ ਬੰਦ ਕਰ ਲੈਣ ਤੇ, ਤੇ ਕੰਨਾਂ ਵਿਚ ਬੁੱਝੇ ਦੇ ਲੈਣ ਨਾਲ ਉਹ ਸਹਿਲਾ ਹੀ ਬਾਹਰ ਦੀ ਦੁਨੀਆ ਨਾਲੋਂ ਟੁੱਟ ਵੀ ਜਾਂਦਾ ਹੈ। ਇਸੇ ਲਈ ਬਹੁਤ ਵਾਰ ਮਨ ਨੂੰ ਚੈਨ ਵਿਚ ਲਿਆਉਣ ਵਾਲਿਆਂ ਦਾ ਪਹਿਲਾ ਹੀਲਾ ਅੱਕਾਂ ਬੰਦ ਕਰ ਲੈਣ ਦਾ ਜਾਂ ਦੁਆਲੇ ਹਨੇਰਾ ਕਰ ਲੈਣ ਦਾ ਹੀ ਹੁੰਦਾ ਹੈ। ਪਰ ਇਸ ਤਰ੍ਹਾਂ ਵੀ ਮਨ ਪੂਰੀ ਤਰ੍ਹਾਂ ਪਕੜ ਵਿਚ ਨਹੀਂ

ਆਉਂਦਾ ਤੇ ਚੁੱਪ ਕਰਕੇ ਨਹੀਂ ਬੈਠਦਾ। ਸਗੋਂ ਬਾਹਰੋਂ ਟੁੱਟਦਿਆਂ ਹੀ ਉਹ ਝੱਟ ਅੰਦਰ ਨੂੰ ਭੱਜਦਾ ਹੈ ਤੇ ਆਪਣੇ ਅੰਦਰ ਦੇ ਪ੍ਰਛਾਵਿਆਂ ਦੀ ਦੁਨੀਆ ਨਾਲ ਜੁੜ ਕੇ ਆਪਣੇ ਅੰਦਰ ਦੇ ਚਿੱਤਰਾਂ ਨਾਲ ਹੀ ਆਪਣਾ ਆਪ ਪਰਚਾਉਣ ਤੇ ਆਪਣੀਆਂ ਅਭੁੱਲ ਯਾਦਾਂ 'ਚੋਂ ਹੀ ਰਸ ਮਾਨਣ ਲੱਗ ਜਾਂਦਾ ਹੈ ਤੇ ਇਨ੍ਹਾਂ ਚਿੱਤਰਾਂ ਤੇ ਪਰਛਾਵਿਆਂ ਪਿਛੇ ਹੀ ਉੱਡਦਾ ਤੇ ਭਟਕਦਾ ਫਿਰਦਾ ਹੈ।

ਉਂਝ ਨੀਂਦਰ ਵਿਚ ਵੀ ਤਾਂ ਅਸੀਂ ਬਾਹਰ ਦੀ ਦੁਨੀਆ ਨਾਲੋਂ ਟੁੱਟੇ ਹੋਏ ਹੀ ਹੁੰਦੇ ਹਾਂ। ਉਦੋਂ ਸਾਡਾ ਸਰੀਰ ਥੱਕ-ਟੁੱਟ ਕੇ ਸੌਂ ਜਾਂਦਾ ਹੈ ਤੇ ਸਾਨੂੰ ਆਪਣੇ ਆਲੇ-ਦੁਆਲੇ ਤੇ ਵਸਤ-ਵਲੇਵੇਂ ਆਦਿ ਦੀ ਵੀ ਸੋਝੀ ਨਹੀਂ ਹੁੰਦੀ। ਪਰ ਬਹੁਤ ਵਾਰ ਸਾਡਾ ਮਨ ਉਦੋਂ ਵੀ ਚੈਨ ਨਹੀਂ ਲੈਂਦਾ ਤੇ ਫੁਰਨਿਆਂ ਰਾਹੀਂ ਹੀ ਕਿਧਰੇ ਦਾ ਕਿਧਰੇ ਭੱਜਿਆ ਫਿਰਦਾ ਹੈ, ਅਨੇਕਾਂ ਭੋਗ ਭੋਗਦਾ ਹੈ ਤੇ ਅਨੇਕਾਂ ਰੰਗ ਮਾਣਦਾ ਹੈ। ਹੱਸਦਾ ਵੀ ਹੈ ਤੇ ਕਦੀ ਕਦੀ ਸੁਪਨੇ ਵਿਚ ਬਰੜਾ ਵੀ ਉੱਠਦਾ ਹੈ। ਸੁਪਨੇ ਸਾਡੀ ਅੰਦਰ ਦੀ ਦੁਨੀਆ ਦੀ ਹੀ ਝਲਕ ਹਨ। ਇਹ ਵੀ ਸਿੱਧ ਕਰਦੇ ਹਨ ਕਿ ਮਨ ਬਾਹਰ ਦੀ ਦੁਨੀਆ ਨਾਲੋਂ ਟੁੱਟ ਕੇ ਵੀ ਬਹੁਤ ਵਾਰ ਚੈਨ ਨਹੀਂ ਲੈਂਦਾ।

ਮਨ ਦੇ ਕੁਝ ਹੋਰ ਕਰਤੱਬ ਵੀ ਬਹੁਤ ਧਿਆਨ ਦੇਣ ਯੋਗ ਹਨ। ਇਕ ਤਾਂ ਮਨ ਹਰ ਫੁਰਨੇ ਦੀ ਪੂਰਤੀ ਚਾਹੁੰਦਾ ਹੈ। ਸਾਧਾਰਨ ਤੌਰ ਤੇ ਉਹ ਫੁਰਨਿਆਂ ਦੀ ਪੂਰਤੀ ਸਰੀਰ ਰਾਹੀਂ ਭੋਗ ਭੋਗ ਕੇ ਹੀ ਕਰਦਾ ਹੈ। ਪਰ ਜਦ ਆਯੂ ਬੀਤਣ ਤੇ ਜਾਂ ਕਿਸੇ ਹੋਰ ਕਾਰਨ ਕਰਕੇ, ਸਰੀਰ ਮਨ ਦੀ ਮੰਨਣ ਤੋਂ ਅਸਮਰੱਥ ਹੋ ਜਾਂਦਾ ਹੈ ਤਾਂ ਵੀ ਮਨ ਹਾਰ ਨਹੀਂ ਮੰਨਦਾ। ਉਹ ਆਪਣੀ ਧੁਨ ਨਹੀਂ ਛੱਡਦਾ ਤੇ ਜਿਨ੍ਹਾਂ ਰਾਹਾਂ ਤੇ ਉਹ ਸਰੀਰ ਦੁਆਰਾ ਨਹੀਂ ਚਲ ਸਕਦਾ, ਉਨ੍ਹਾਂ ਦੀ ਸੈਰ, ਪੁਸਤਕਾਂ ਪੜ੍ਹਕੇ ਉਨ੍ਹਾਂ ਦੀਆਂ ਮੂਰਤਾਂ ਵੇਖਕੇ, ਉਨ੍ਹਾਂ ਬਾਰੇ ਦੂਜਿਆਂ ਤੋਂ ਸੁਣ ਕੇ ਜਾਂ

ਆਪਣੀ ਕਲਪਨਾ ਦੁਆਰਾ ਹੀ ਕਰਨ ਦਾ ਯਤਨ ਕਰਦਾ ਹੈ। ਫਿਰ ਜਿਹੜੇ ਕਰਤੱਬ ਉਹ ਬਾਹਰ ਦੀ ਦੁਨੀਆ ਵਿਚ ਨਹੀਂ ਕਰ ਸਕਦਾ, ਉਨ੍ਹਾਂ ਦੀ ਪੂਰਤੀ ਉਹ ਆਪਣੇ ਅੰਦਰ ਦੀ ਦੁਨੀਆ ਵਿਚ ਹੀ ਕਰਨ ਦਾ ਯਤਨ ਕਰਦਾ ਹੈ। ਇਵੇਂ ਹੀ ਜਿਹੜੇ ਭੋਗ ਉਹ ਜਾਗ੍ਰਿਤ ਅਵਸਥਾ ਵਿਚ ਨਹੀਂ ਭੋਗ ਸਕਦਾ ਉਹ ਸੁਫਨੇ ਵਿਚ ਹੀ ਭੋਗਣ ਦਾ ਯਤਨ ਕਰਦਾ ਹੈ ਤੇ ਇਸ ਤਰ੍ਹਾਂ ਵੀ ਉਹ ਇਨ੍ਹਾਂ ਚਿੱਤਰਾਂ, ਪਰਛਾਵਿਆਂ ਤੇ ਫੁਰਨਿਆਂ ਦੇ ਨਾਲ ਘਿਰਿਆ ਚੈਨ ਨਹੀਂ ਲੈਂਦਾ।

ਫਿਰ ਜਿਵੇਂ ਪਾਣੀ ਦਾ ਆਪਣਾ ਰੰਗ ਤਾਂ ਕੋਈ ਨਹੀਂ ਹੁੰਦਾ, ਪਰ ਉਸ ਵਿਚ ਜਿਹੜਾ ਰੰਗ ਪਾ ਦੇਈਏ, ਉਹ ਉਸੇ ਰੰਗ ਵਿਚ ਰੰਗਿਆ ਜਾਂਦਾ ਹੈ। ਉਵੇਂ ਹੀ ਮਨ ਵੀ ਆਪਣੇ ਅਸਲੇ ਦੁਆਰੇ ਤਾਂ ਨਿਰਮਲ ਹੈ, ਪਰ ਫੁਰਨਿਆਂ ਦੀ ਸੰਗਤ ਉਸ ਤੇ ਜ਼ਰੂਰ ਆ ਜਾਂਦੀ ਹੈ। ਸੋ ਜੇਕਰ ਮਨ ਮਾੜੇ ਫੁਰਨੇ ਚਿੱਤਵ ਰਿਹਾ ਹੈ ਤਾਂ ਮਾੜਾ ਹੈ ਤੇ ਮਾੜੇ ਕੰਮਾਂ ਵੱਲ ਦੌੜੇਗਾ, ਪਰ ਜੇ ਚੰਗੇ ਫੁਰਨਿਆਂ ਦੇ ਪ੍ਰਭਾਵ ਹੇਠਾਂ ਹੈ ਤਾਂ ਉਹ ਚੰਗਾ ਹੈ ਤੇ ਚੰਗੇ ਕੰਮਾਂ ਵੱਲ ਜਾਵੇਗਾ।



ਪਰ ਨਾਮ ਅਭਿਆਸੀ ਨੇ ਸਿਮਰਨ ਦੁਆਰਾ ਤੇ ਆਪਣੀ ਕਰਨੀ ਦੁਆਰਾ ਮਨ ਨੂੰ ਬਦਲ ਕੇ ਚੰਗੇ ਪਾਸੇ ਵੱਲ ਨੂੰ ਲੈ ਜਾਣਾ ਹੈ। ਸੋ ਇਹ ਜ਼ਰੂਰੀ ਹੈ ਕਿ ਉਸਦਾ ਮਨ ਚੰਗੇ ਫੁਰਨੇ ਚਿਤਵੇ ਤੇ ਚੰਗੇ ਕੰਮ ਕਰੇ। ਇਸੇ ਲਈ ਜੁਗਿਆਸੂ ਲਈ ਇਹ ਜ਼ਰੂਰੀ ਹੈ ਕਿ ਭਲੇ ਪੁਰਸ਼ਾਂ ਦੀ, ਚੰਗੀਆਂ ਪੁਸਤਕਾਂ ਦੀ, ਚੰਗੀਆਂ ਪਿਕਚਰਾਂ ਆਦਿ ਦੀ ਹੀ ਸੰਗਤ ਕਰੇ, ਮਾੜੀ ਸੰਗਤ ਤੋਂ ਬਚੇ ਅਤੇ ਕਲਪਨਾ ਦੁਆਰਾ ਵੀ ਮਾੜੇ ਫੁਰਨੇ ਮਨ ਵਿਚ ਨਾ ਲਿਆਵੇ।

ਇਥੇ ਅਸੀਂ ਇਹ ਵੀ ਸਮਝ ਲਈਏ ਕਿ ਇਹ ਪਰਛਾਵੇਂ ਦਾ ਚਿੱਤਰ ਤੇ ਉਨ੍ਹਾਂ ਦੁਆਰਾ ਉਤਪੰਨ ਹੋਏ ਫੁਰਨੇ ਸਾਡੇ ਮਨ ਤੇ ਕਿੰਨੇ ਕੁ ਤਕੜੇ ਪ੍ਰਭਾਵ ਪਾਉਂਦੇ ਹਨ। ਇਸ ਨੂੰ ਪੂਰੀ ਤਰ੍ਹਾਂ ਸਮਝਣ ਲਈ

ਤੁਸੀਂ ਇਹ ਖਿਆਲ ਕਰੋ ਕਿ ਇਕ ਬੁੱਢੀ ਮਾਂ ਦਾ ਇਕੋ ਇਕ ਜੁਆਨ ਗਭਰੂ ਪੁੱਤਰ ਪ੍ਰਦੇਸ ਗਿਆ ਹੋਇਆ ਹੀ ਚਲਾਣਾ ਕਰ ਗਿਆ ਹੈ। ਪਤਾ ਲੱਗੇ ਨੂੰ ਵੀ ਅੱਜ ਤਿੰਨ ਮਹੀਨੇ ਹੋ ਚਲੇ ਨੇ, ਪਰ ਉਸ ਵਿਚਾਰੀ ਦੇ ਅੱਥਰੂ ਨਹੀਂ ਸੁੱਕੇ। ਰੋ ਰੋ ਕੇ ਫਾਹਵੀ ਹੋਈ ਜਾਂਦੀ ਹੈ। ਆਂਢਣਾਂ ਗੁਆਂਢਣਾਂ ਨੇ ਵੀ ਬਥੇਰਾ ਦਿਲਾਸਾ ਦਿੱਤਾ, ਸਾਕ-ਸੰਬੰਧੀ ਸਮਝਾ ਕੇ ਥੱਕ ਗਏ, ਪਰ ਉਹ ਇਹੀ ਕਹਿੰਦੀ ਏ, 'ਮੈਂ ਚੰਦਰੀ ਕੀ ਕਰਾਂ, ਕਿੱਧਰ ਨੂੰ ਜਾਵਾਂ, ਉਹ ਮੈਨੂੰ ਭੁੱਲਦਾ ਨਹੀਂ; ਯਤਨ ਕਰਨ ਤੇ ਵੀ ਨਹੀਂ ਭੁੱਲਦਾ। ਜੇ ਅੰਦਰ ਜਾਂਦੀ ਹਾਂ ਤਾਂ ਅੰਦਰ ਬੈਠਾ ਨਜ਼ਰ ਆਉਂਦਾ ਹੈ ਤੇ ਜੇ ਬਾਹਰ ਜਾਂਦੀ ਹਾਂ ਤਾਂ ਬਾਹਰ ਖਲੋਤਾ ਦਿੱਸਦਾ ਹੈ। ਮੈਂ ਕੀ ਕਰ ਕਿੱਧਰ ਨੂੰ ਜਾਵਾਂ। ਕਿਵੇਂ ਉਸ ਨੂੰ ਭੁੱਲ ਜਾਵਾਂ ਤੇ ਕਿਵੇਂ ਚੁੱਪ ਕਰ ਜਾਵਾਂ।'

ਉਹ ਵੀ ਸੱਚੀ ਏ। ਮਨ ਉੱਤੇ ਪਏ ਚਿੱਤਰਾਂ ਨੂੰ ਮੇਟ ਦੇਣਾ ਤਾਂ ਉਂਜ ਹੀ ਅਸੰਭਵ ਗੱਲ ਹੈ, ਪਰ ਇਨ੍ਹਾਂ ਨੂੰ ਮਨ ਵਿਚੋਂ ਭੁਲਾ ਦੇਣਾ ਵੀ ਕੋਈ ਸੌਖੀ ਗੱਲ ਨਹੀਂ।



ਦੁਨੀਆਦਾਰੀ ਵੱਲੋਂ ਖਿਆਲ ਕੀਤਿਆਂ ਵੀ ਉਹ ਵਿਚਾਰ ਸੱਚੀ ਏ। ਅਜਿਹੀਆਂ ਮੌਤਾਂ ਨਾਲ ਮਾਪਿਆਂ ਨੂੰ ਘਾਟੇ ਵੀ ਬੜੇ ਆਉਂਦੇ ਨੇ। ਮਾਪਿਆਂ ਦੀ ਦੁਨੀਆ ਪੁੱਤਾਂ-ਧੀਆਂ ਨਾਲ ਹੀ ਹਰੀ ਭਰੀ ਤੇ ਵੱਸਦੀ ਰਸਦੀ ਹੈ। ਉਨ੍ਹਾਂ ਦੇ ਬੇਵਕਤ ਚਲੇ ਜਾਣ ਨਾਲ ਮਾਪਿਆਂ ਦੇ ਮਨ ਤੇ ਵਿਛੋੜੇ ਦੀ ਤਕੜੀ ਸੱਟ ਪੈਂਦੀ ਹੈ ਤੇ ਮਨ ਉਸ ਸੱਟ ਨੂੰ ਨਾ ਸਹਾਰ ਸਕਦਾ ਹੋਇਆ ਬੇਹਾਲ ਹੋ ਕੇ ਹੋਰ ਦਾ ਹੋਰ ਹੋ ਜਾਂਦਾ ਹੈ।

ਬਾਹਰ ਦੀ ਦੁਨੀਆ ਵਿਚੋਂ ਤਾਂ ਉਸ ਦਾ ਪੁੱਤਰ ਸਦਾ ਲਈ ਚਲਾ ਗਿਆ। ਸੋ ਬਾਹਰ ਦੀਆਂ ਅੱਖਾਂ ਨਾਲ ਤਾਂ ਉਹ ਉਸ ਨੂੰ ਕਦੀ ਵੀ ਨਹੀਂ ਵੇਖ ਸਕੇਗੀ। ਜੋ ਕੁਝ ਵੀ ਹੁਣ ਉਹ ਦੇਖ ਰਹੀ ਹੈ, ਉਹ ਅੰਦਰ ਦੀ ਦੁਨੀਆ 'ਚੋਂ ਅਤੇ ਆਪਣੇ ਮਨ ਦੀਆਂ ਅੱਖਾਂ ਨਾਲ

ਹੀ ਉਸ ਦੇ ਚਿੱਤਰਾਂ ਨੂੰ ਦੇਖ ਰਹੀ ਹੈ ਤੇ ਦੇਖ ਦੇਖ ਕੇ ਰੋਈ ਜਾਂਦੀ ਹੈ। ਇਹ ਚਿੱਤਰ ਤਾਂ ਅਸਲ ਨਹੀਂ ਅਸਲ ਦੀ ਨਕਲ ਜਾਂ ਉਸ ਦਾ ਪਰਛਾਵਾਂ ਜ਼ਰੂਰ ਹੈ। ਅਸਲ ਵਿਚਾਰਾ ਤਾਂ ਸਦਾ ਲਈ ਚਲਾ ਗਿਆ। ਹੁਣ ਉਹ ਆਪਣੇ ਪਰਛਾਵੇਂ ਵਿਚ ਹੀ ਵਸ ਰਿਹਾ ਹੈ ਤੇ ਉਹ ਪਰਛਾਵਾਂ ਜਾਂ ਨਕਲ ਹੀ, ਅਸਲ ਉੱਥੇ ਨਾ ਹੋਣ ਕਰਕੇ, ਅਸਲ ਦੀ ਪ੍ਰਤੀਨਿਧਤਾ ਕਰ ਰਹੀ ਹੈ। ਉਸ ਵਿਚਾਰੀ ਦਾ ਮੋਹ ਸਦਕਾ ਅਸਲ ਨਾਲ ਜੁੜਿਆ ਮਨ, ਅਸਲ ਤੋਂ ਵੱਖਰਾ ਨਹੀਂ ਸੀ ਹੋਣਾ ਚਾਹੁੰਦਾ। ਪਰ ਜਦ ਜਮਰਾਜ ਦੇ ਡਾਢੇ ਹੱਥਾਂ ਨੇ ਉਸ ਨੂੰ ਅਸਲ ਤੋਂ ਵਿਛੋੜ ਹੀ ਦਿੱਤਾ ਤਾਂ ਵਿਛੋੜੇ ਦੀ ਸੱਟ ਨਾਲ ਬਿਹਬਲ ਤੇ ਬੇਵਸ ਹੋਇਆ ਉਸਦਾ ਮਨ, ਅਸਲ ਤੋਂ ਟੁੱਟਦਾ ਹੀ, ਅਸਲ ਦੀ ਨਕਲ ਨਾਲ ਸਗੋਂ ਵਧੇਗੀ, ਗੰਢ ਪਾ ਬੈਠਾ। ਸੋ ਉਹ ਵਿਚਾਰੀ ਪੁੱਤਰ ਵਿਚ ਆਪਣਾ ਆਪ ਹੋਣ ਕਰਕੇ, ਅਪਣੱਤ ਤੇ ਮੋਹ ਦੀ ਮਾਰੀ ਉਸ ਨਕਲ ਨੂੰ ਹੀ ਅਸਲ ਸਮਝਕੇ ਉਸ ਨੂੰ ਸਗੋਂ ਪਹਿਲਾਂ ਨਾਲੋਂ ਵੀ ਵੱਧ ਘੁੱਟ ਕੇ ਜੱਫਾ ਮਾਰ ਬੈਠੀ ਹੈ। ਰੋਂਦੀ ਜਾ ਰਹੀ ਹੈ ਦੁਖੀ ਹੋ ਰਹੀ ਪਰ ਉਸ ਨੂੰ ਆਪਣੀ ਯਾਦ-ਬਿਰਤੀ ਤੋਂ ਲਾਂਭੇ ਨਹੀਂ ਕਰ ਸਕਦੀ।



ਮੋਹ ਤੇ ਮਮਤਾ ਨੂੰ ਇਸੇ ਲਈ ਗੁਰਬਾਣੀ ਵਿਚ ਮਨ ਦੇ ਰੋਗ ਦੱਸਿਆ ਹੈ। ਜਿਸ ਕਾਰਨ ਕਰਕੇ ਸਰੀਰ ਪੀੜਤ ਤੇ ਦੁਖੀ ਹੋਵੇ ਤੇ ਠੀਕ ਕੰਮ ਨਾ ਕਰ ਸਕੇ, ਉਹ ਸਰੀਰ ਦਾ ਰੋਗ ਹੈ ਤੇ ਜਿਸ ਕਾਰਨ ਕਰਕੇ ਮਨ ਪੀੜਤ ਤੇ ਦੁਖੀ ਹੋਵੇ ਜਾਂ ਰਾਹੋਂ ਕੁਰਾਹੇ ਪੈ ਜਾਵੇ, ਉਹ ਮਨ ਦਾ ਰੋਗ ਹੈ। ਗੁਰਬਾਣੀ ਵਿਚ ਮੋਹ ਤੋਂ ਇਲਾਵਾ ਕਾਮ, ਕ੍ਰੋਧ ਤੇ ਲੋਭ ਆਦਿ ਨੂੰ ਵੀ ਮਨ ਦੇ ਰੋਗ ਦੱਸਿਆ ਹੈ ਤੇ ਇਹ ਵੀ ਬੜਾ ਸਪੱਸ਼ਟ ਕਰਕੇ ਦੱਸਿਆ ਹੈ ਕਿ ਸਹੀ ਸਿਮਰਨ ਨਾਲ ਮਨ ਦੇ ਇਹ ਸਾਰੇ ਰੋਗ ਕੱਟੇ ਜਾਂਦੇ ਹਨ।

ਗੁਰਮਤਿ ਅਨੁਸਾਰ ਮਨ ਦੇ ਰੋਗਾਂ ਨੂੰ ਤੇ ਇਨ੍ਹਾਂ ਅਲੌਕਿਕ ਚਿੱਤਰਾਂ

ਨੂੰ ਮਿਟਾਉਣ ਦੀ ਤੇ ਇਸ ਲੇਖੇ ਪੱਤਰਾਂ ਨੂੰ ਧੋ ਕੇ ਲੇਖਾ ਖ਼ਤਮ ਕਰ ਦੇਣ ਦੀ ਇਕੋ ਇਕ ਵਿਧੀ ਹੈ ਤੇ ਉਹ ਸਹੀ ਸਿਮਰਨ ਦੁਆਰਾ ਨਾਮ ਰਸ ਪ੍ਰਾਪਤੀ ਕਰਕੇ ਨਾਮ ਰਸ ਨਾਲ ਮਨ ਨੂੰ ਧੋਈ ਜਾਣ ਦੀ। ਮਨ ਜਦੋਂ ਧੁਲ ਧੁਲ ਕੇ ਪੂਰੀ ਤਰ੍ਹਾਂ ਨਿਰਮਲ ਹੋ ਜਾਂਦਾ ਹੈ, ਤਾਂ ਲੇਖਾ-ਪੱਤਰ ਧੁਲ ਕੇ ਤੇ ਮੁਕਤੀ ਦੀ ਪ੍ਰਾਪਤੀ ਹੋ ਜਾਂਦੀ ਹੈ। ਪਰ ਇਹ ਸਾਰੀ ਵਿਚਾਰ ਵੀ ਵਿਸਥਾਰ ਸਹਿਤ ਗੁਰਬਾਣੀ ਦੇ ਆਧਾਰ ਤੇ ਹੀ ਹੋਣੀ ਚਾਹੀਦੀ ਹੈ ਤੇ ਇਹ ਅੱਗੇ ਆਵੇਗੀ।

ਅਸੀਂ ਮੁੜ ਆਪਣੀ ਪਹਿਲੀ ਚੱਲ ਰਹੀ ਵਿਚਾਰ ਵੱਲ ਆਉਂਦੇ ਹਾਂ। ਵਿਛੋੜੇ ਸਦਕਾ ਬਿਹਬਲ ਹੋਈ ਅਵਸਥਾ ਵਿਚ, ਉਸ ਮਾਂ ਨੂੰ ਇਹ ਲੋੜ ਨਹੀਂ ਕਿ ਉਹ ਪੁੱਤ ਦਾ ਨਾਂ ਲੈ ਲੈ ਕੇ, ਨਾਂ ਦੁਆਰਾ ਹੀ ਉਸ ਨੂੰ ਯਾਦ ਕਰਕੇ ਰੋਵੇ। ਨਾਮ ਲੈ ਕੇ ਨਾਮੀ ਨੂੰ ਯਾਦ ਕਰਨ ਦੀ ਲੋੜ ਮਨ ਦੀ ਸਾਧਾਰਨ ਅਵਸਥਾ ਵਿਚ ਹੀ ਪੈਂਦੀ ਹੈ, ਜਦੋਂ ਨਾਮੀ ਮਨ ਦੀ ਯਾਦ ਬਿਰਤੀ ਤੋਂ ਲਾਂਭੇ ਹੋ ਕੇ ਵਿਸਰਿਆ ਹੋਇਆ ਹੋਵੇ ਤੇ ਨਾਮ ਲੈਣ ਤੇ ਮਨ ਦੀ ਯਾਦ ਵਿਚ ਆ ਜਾਏ। ਪਰ ਵਿਛੋੜੇ ਦੀ ਸੱਟ ਵਾਲੀ ਅਵਸਥਾ ਮਨ ਦੀ ਸਾਧਾਰਨ ਅਵਸਥਾ ਨਹੀਂ ਹੁੰਦੀ। ਇਸੇ ਤਰ੍ਹਾਂ ਕਾਮ ਕ੍ਰੋਧ ਆਦਿ ਦੀ ਜਾਂ ਰੂਪਾਂ ਦੀ ਝਲਕ ਦੀ ਸੱਟ ਵੀ ਮਨ ਨੂੰ ਸਾਧਾਰਨ ਅਵਸਥਾ ਵਿਚ ਨਹੀਂ ਰਹਿਣ ਦਿੰਦੀ ਤੇ ਜੇ ਕਦੀ ਮਨ ਕਿਸੇ ਰੂਪਵੰਤ ਦੀ ਸੂਰਤ ਜਾਂ ਉਸ ਦੀ ਮੂਰਤ ਵੱਲ ਵੀ ਲੁਭਾਇਮਾਨ ਹੋ ਜਾਵੇ ਤਾਂ ਉਸ ਅਵਸਥਾ ਵਿਚ ਵੀ ਉਸ ਸੂਰਤ ਜਾਂ ਉਸ ਚਿੱਤਰ ਵਾਲੇ ਦਾ ਨਾਮ ਲੈ ਲੈਕੇ ਉਸ ਨੂੰ ਯਾਦ ਕਰਨ ਦੀ ਲੋੜ ਨਹੀਂ ਰਹਿੰਦੀ, ਸਗੋਂ ਬਹੁਤ ਵਾਰ ਉਸ ਦੇ ਨਾਂ ਥੇਹ ਤੇ ਅਤੇ-ਪਤੇ ਆਦਿ ਤੋਂ ਅਣਜਾਣ ਹੁੰਦਿਆਂ ਹੋਇਆਂ ਵੀ ਰੂਪ ਦੀ ਖਿੱਚ ਸਦਕਾ ਮਨ ਲਈ ਉਸ ਰੂਪਵੰਤ ਦੇ ਚਿੱਤਰ ਨੂੰ ਆਪਣੀ ਯਾਦ ਤੋਂ ਲਾਂਭੇ ਕਰਨਾ ਔਖਾ ਹੋ ਜਾਂਦਾ ਹੈ।

ਇਸੇ ਮੋਹ ਤੇ ਅਪਣੱਤ ਦੀ ਖਿੱਚ ਸਦਕਾ ਮਨ ਉੱਤੇ ਪੈਂਦੇ

ਪ੍ਰਭਾਵਾਂ ਨੂੰ ਵਧੇਰੇ ਸਮਝਣ ਲਈ ਇਕ ਹੋਰ ਉਦਾਹਰਣ ਵੱਲ ਵੀ ਧਿਆਨ ਦਿਉ।

ਇਕ ਮਾਈ ਦਾ ਇਕੋ ਇਕ ਪੁੱਤਰ ਪ੍ਰਦੇਸ ਗਿਆ ਹੋਇਆ ਹੈ। ਵਿਆਹ ਤੋਂ ਅੱਠ ਦਸ ਸਾਲ ਬਾਅਦ ਉਥੇ ਹੀ ਉਸ ਦੇ ਘਰ ਪੁੱਤਰ ਜਨਮਿਆ ਹੈ। ਪਤਾ ਲੱਗਣ ਤੇ ਉਸ ਮਾਈ ਦੇ ਖੁਸ਼ੀ ਨਾਲ ਧਰਤੀ ਤੇ ਪੈਰ ਨਹੀਂ ਲੱਗਦੇ। ਉਸ ਨੇ ਚਿੱਠੀ ਲਿਆਉਣ ਵਾਲੇ ਦਾ ਵੀ ਮੂੰਹ ਮਿੱਠਾ ਕਰਾਇਆ, ਵਾਜੇ ਵੀ ਵਜਵਾਏ, ਗਲੀ-ਮੁਹੱਲੇ ਵਿਚ ਲੱਡੂ ਵੀ ਵੰਡੇ ਤੇ ਹੋਰ ਹਰ ਤਰ੍ਹਾਂ ਦੀ ਖੁਸ਼ੀ ਵੀ ਕੀਤੀ। ਥੋੜ੍ਹੇ ਸਮੇਂ ਮਗਰੋਂ ਹੀ ਉਸ ਬਾਲ ਦੀ ਫੋਟੋ ਆ ਗਈ। ਮਾਤਾ ਦਾ ਵੇਖ ਕੇ ਜੀ ਬਹੁਤ ਖੁਸ਼ ਹੋਇਆ। ਘੜੀ ਮੁੜੀ ਫੋਟੋ ਨੂੰ ਤੱਕਦੀ ਹੈ, ਚੁੰਮਦੀ ਹੈ, ਛਾਤੀ ਨਾਲ ਲਾਉਂਦੀ ਹੈ ਤੇ ਵਾਰਨੇ-ਵੇਰਨੇ ਕਰਦੀ ਰੱਜਦੀ ਨਹੀਂ।

ਪਰ ਉਹ ਫੋਟੋ ਤਾਂ ਫੋਟੋ ਹੀ ਹੈ। ਅਸਲ ਤਾਂ ਨਹੀਂ। ਹਾਂ ਅਸਲ ਦੀ ਨਕਲ ਜ਼ਰੂਰ ਹੈ। ਅਸਲ ਤਾਂ ਚਿੱਤਰ ਹੈ, ਜਿਹੜਾ ਵਿਧੀ ਅਨੁਸਾਰ ਕਾਗਜ਼ ਉੱਤੇ ਅੰਕਿਤ ਕੀਤਾ ਗਿਆ ਹੈ। ਅਸਲ ਤਾਂ ਉਹ ਬੱਚਾ ਹੀ ਹੈ, ਜਿਹੜਾ ਉਸ ਤੋਂ ਬਹੁਤ ਦੂਰ ਹੈ ਤੇ ਜਿਸ ਨੂੰ ਹਾਲਾਂ ਉਸ ਨੇ ਵੇਖਿਆ ਵੀ ਨਹੀਂ ਪਰ ਪਿਆਰਨ ਲਈ ਉਹ ਨਕਲ ਨੂੰ ਹੀ ਅਸਲ ਬਣਾਈ ਬੈਠੀ ਹੈ। ਇਹ ਕਿਉਂ ? ਇਸ ਲਈ ਕਿ ਉਹ ਨਕਲ ਅਸਲ ਦੀ ਹੀ ਹੈ ਤੇ ਇਸ ਤਰ੍ਹਾਂ ਉਹ ਅਸਲ ਆਪਣੀ ਨਕਲ ਵਿਚ ਵੀ ਵਧ ਰਹੀ ਹੈ। ਅਸਲ ਦੇ ਉਸ ਤੋਂ ਦੂਰ ਤੇ ਉਸਦੀ ਅੱਖੋਂ ਉਹਲੇ ਹੋਣ ਕਰਕੇ, ਉਹ ਨਕਲ ਹੀ ਅਸਲ ਦੀ ਪ੍ਰਤੀਨਿਧਤਾ ਕਰ ਰਹੀ ਹੈ ਤੇ ਅਸਲ ਦਾ ਕੰਮ ਦੇ ਰਹੀ ਹੈ। ਇਸੇ ਕਰਕੇ ਉਸ ਨੂੰ ਉਹ ਅਸਲ ਉਹ, ਦੂਰ ਬੈਠਾ ਬੱਚਾ ਹੀ ਉਸ ਨਕਲ ਵਿਚ ਵਸਦਾ ਤੇ ਨਕਲ ਵਿਚ ਬੈਠਾ ਨਜ਼ਰ ਆਉਂਦਾ ਹੈ ਤੇ ਉਹ ਨਕਲ ਨੂੰ ਵੇਖਦੀ ਤੇ ਉਸ ਨੂੰ ਨਕਲ ਸਮਝਦੀ ਹੋਈ ਵੀ ਉਸ ਨਾਲ ਅਸਲ ਵਾਲਾ ਮੋਹ ਤੇ ਪਿਆਰ ਪਾਈ

ਬੈਠੀ ਹੈ ਤੇ ਉਸ ਨੂੰ ਅਸਲ ਵਾਂਗ ਹੀ ਚੁੰਮਦੀ ਚੱਟਦੀ ਤੇ ਪਿਆਰਦੀ ਹੈ। ਉਸ ਦਾ ਇਹ ਕਰਤੱਵ ਵੀ ਪ੍ਰਤੀਨਿਧਤਾ ਵਾਲੇ ਖਿਆਲ ਤੇ ਨਿਰਭਰ ਕੀਤੇ ਪ੍ਰੇਮ ਤੇ ਪਿਆਰ ਦੀ ਹੀ ਇਕ ਨਿਸ਼ਾਨੀ ਹੈ।

ਤੁਸਾਂ ਇਹ ਵੀ ਵੇਖਿਆ ਹੋਵੇਗਾ ਕਿ ਬਹੁਤ ਲੋਕੀਂ ਮ੍ਰਿਤੂ ਦੇ ਪਾਠ ਸਮੇਂ ਚਲੇ ਗਏ ਪ੍ਰਾਣੀ ਦੀ ਫੋਟੋ ਹੀ ਸੰਗਤ ਦੇ ਸਾਹਮਣੇ ਰੱਖ ਦਿੰਦੇ ਹਨ ਜਾਂ ਕਈ ਲੋਕੀਂ ਆਪਣੇ ਬਜ਼ੁਰਗਾਂ ਦੀਆਂ ਫੋਟੋ ਜਾਂ ਆਪਣੇ ਇਸ਼ਟ ਦੀਆਂ ਫੋਟੋ ਜਾਂ ਮੂਰਤਾਂ ਆਦਿ ਵੀ ਆਪਣੇ ਘਰਾਂ ਵਿਚ, ਜਾਂ ਦੁਕਾਨਾਂ ਵਿਚ ਜਾਂ ਆਪਣੇ ਕਾਰ-ਵਿਹਾਰ ਵਾਲੇ ਦਫ਼ਤਰਾਂ ਵਿਚ ਟੰਗ ਦਿੰਦੇ ਹਨ। ਉਨ੍ਹਾਂ ਤੇ ਫੁੱਲ ਚੜ੍ਹਾਉਂਦੇ ਹਨ ਤੇ ਧੂਪ ਧੁਖਾਉਂਦੇ ਹਨ। ਇਹ ਫੋਟੋ ਜਾਂ ਮੂਰਤਾਂ ਸਭ ਨਕਲ ਹੀ ਹਨ, ਅਸਲ ਤਾਂ ਨਹੀਂ। ਪਰ ਇਹ ਸਾਰੇ ਕਰਤੱਵ ਵੀ ਪ੍ਰਤੀਨਿਧਤਾ ਸਦਕਾ ਨਕਲ ਨੂੰ ਅਸਲ ਸਮਝ ਕੇ ਕੀਤੇ ਜਾ ਰਹੇ ਪਿਆਰ, ਸਤਿਕਾਰ ਤੇ ਸ਼ਰਧਾ ਦੀ ਹੀ ਨਿਸਾਨੀ ਹਨ। ਇਸੇ ਪ੍ਰਤੀਨਿਧਤਾ ਕਾਰਨ ਹੀ, ਜਿਹੜੇ ਲੋਕੀਂ ਆਪਣੇ ਅੰਦਰ ਜੋਤ ਸਰੂਪ ਵਿਚ ਵਾਹਿਗੁਰੂ ਜੀ ਦੇ ਦਰਸ਼ਨ ਨ ਕਰ ਸਕੇ, ਉਨ੍ਹਾਂ ਨੇ ਬਾਹਰ ਦੀ ਜੋਤਾਂ ਜਗਾਉਣੀਆਂ ਤੇ ਉਨ੍ਹਾਂ ਦੀ ਪੂਜਾ ਆਦਿ ਕਰਨੀ ਅਰੰਭ ਕਰ ਦਿੱਤੀ। ਇਹ ਵੀ ਫੋਕਟ ਕਰਮ ਹੀ ਹੈ ਪਰ ਮਨੁੱਖੀ ਮਨ ਨੂੰ ਉਸ ਦੀ ਬਣਤਰ ਅਨੁਸਾਰ ਹੀ ਪਰਚਾਵੇ ਲਈ ਕੁਝ ਨਾ ਕੁਝ ਚਾਹੀਦਾ ਜ਼ਰੂਰ ਹੈ। ਅਸਲ ਨਹੀਂ ਤਾਂ ਨਕਲ ਹੀ ਸਹੀ। ਪਰ ਨਕਲ ਤਾਂ ਸਦਾ ਨਕਲ ਹੀ ਹੈ ਅਸਲ ਤਾਂ ਨਹੀਂ।



ਪਰ ਜਿਹੜੇ ਭਾਗਵਾਨ ਗੁਰੂ ਨਾਨਕ ਦੇਵ ਜੀ ਨੂੰ ਮੰਨਣ ਵਾਲੇ ਹਨ ਤੇ ਜਿਨ੍ਹਾਂ ਨੇ ਆਪਣੀਆਂ ਦੁਕਾਨਾਂ, ਆਪਣੇ ਕਾਰ-ਵਿਹਾਰ ਦੀਆਂ ਥਾਵਾਂ ਜਾਂ ਆਪਣੇ ਦਫ਼ਤਰਾਂ ਆਦਿ ਵਿਚ ਗੁਰੂ ਨਾਨਕ ਸਾਹਿਬ ਜੀ ਦੀਆਂ ਮੂਰਤਾਂ ਟੰਗੀਆਂ ਹੋਈਆਂ ਹਨ, ਉਹ ਉਨ੍ਹਾਂ ਮੂਰਤਾਂ ਰਾਹੀਂ ਗੁਰੂ ਨਾਨਕ ਦੇਵ ਜੀ ਦੀ ਯਾਦ ਮਨ ਵਿਚ ਆਉਂਦਿਆਂ, ਨਾਲ ਹੀ

ਉਨ੍ਹਾਂ ਦੀਆਂ ਇਹ ਤੁਕਾਂ ਵੀ ਮਨ ਵਿਚ ਲੈ ਆਇਆ ਕਰਨ :

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੂ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥

(ਵਾਰ ਮਾਝ ਮ. ੧/੧੪੨)

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਨਾਨਕਾ ਤਿਨ ਕਉ ਨਿਰਮਲ ਚੀਤੁ ॥

(ਵਾਰ ਮਾਝ ਕੀ ਮ. ੧/੧੪੦)

ਜੇ ਉਹ ਤੱਕੜੀ ਤੋਲਦੇ ਹਨ ਤਾਂ ਘੱਟ ਨਾ ਤੋਲਿਆ ਕਰਨ। ਜੇ ਕੋਈ ਹੋਰ ਕਾਰ ਵਿਹਾਰ ਕਰਦੇ ਹਨ ਤਾਂ ਵੀ ਕਿਸੇ ਨਾਲ ਠੱਗੀ ਨਾ ਕਰਨ, ਦੂਜਿਆਂ ਦਾ ਹੱਕ ਨਾ ਮਾਰਨ ਤੇ ਉਨ੍ਹਾਂ ਦਾ ਲਹੂ ਨਾ ਪੀਣ, ਕਿਉਂਕਿ ਕਿਸੇ ਵੀ ਮਹਾਂਪੁਰਸ਼ ਦਾ ਸਹੀ ਸਤਿਕਾਰ ਇਸੇ ਗੱਲ ਵਿਚ ਹੈ ਕਿ ਉਸ ਦੇ ਦਿੱਤੇ ਉਪਦੇਸ਼ ਨੂੰ ਕਰਨੀ ਵਿਚ ਲਿਆਂਦਾ ਜਾਏ ਤੇ ਆਪਣੇ ਆਪ ਨੂੰ ਚੰਗੇ ਪਾਸੇ, ਤੇ ਉੱਚੇ ਪੱਧਰ ਤੇ, ਲੈ ਜਾਇਆ ਜਾਏ। ਇਸੇ ਸਬੰਧ ਵਿਚ ਹੇਠ ਲਿਖੀ ਤੁਕ ਵੀ ਚੰਗੀ ਤਰ੍ਹਾਂ ਵਿਚਾਰਨ ਯੋਗ ਹੈ :

ਜਹ ਕਰਣੀ ਤਹ ਪੂਰੀ ਮਤਿ ॥
ਕਰਣੀ ਬਾਝਹੁ ਘਟੇ ਘਟਿ ॥ (ਸਿਰੀ ਰਾਗੁ ਮ. ੧/੨੫)

ਪਰ ਮੁੱਖ ਵਿਚਾਰ ਵੱਲ ਮੁੜਿਆਂ ਖਿਆਲ ਆਉਂਦਾ ਹੈ ਕਿ ਉਹ ਮਾਈ ਉਸ ਫੋਟੋ ਨੂੰ ਇੰਨਾ ਕਿਉਂ ਪਿਆਰਦੀ ਹੈ ? ਉਹ ਬੱਚਾ ਤਾਂ ਦੂਰ ਬੈਠਾ ਹੈ, ਪਰ ਉਹ ਇਸ ਲਈ ਪਿਆਰਦੀ ਹੈ ਕਿ ਉਹ ਉਸ ਦਾ ਆਪਣਾ ਪੋਤਰਾ ਹੈ, ਆਪਣਾ, ਉਸ ਦੇ ਆਪਣੇ ਪੁੱਤਰ ਦਾ ਪੁੱਤਰ। ਇਸ ਅਪਣੱਤ ਸਦਕਾ ਹੀ ਪਹਿਲਾਂ ਤਾਂ ਉਸ ਨੂੰ ਆਪਣੇ ਪੁੱਤਰ ਵਿਚ ਆਪਣਾ ਆਪ ਭਾਸਦਾ ਹੈ ਤੇ ਇਸੇ ਲਈ ਉਸ ਵਿਚ ਉਸ ਦਾ ਮੋਹ ਤੇ ਪਿਆਰ ਪਿਆ ਹੋਇਆ ਹੈ। ਫੇਰ ਉਹੀ ਮੋਹ ਤੇ ਪਿਆਰ ਅਗੋਂ ਉਸ ਬੱਚੇ ਵਿਚ ਵੀ, ਆਪਣੇ ਪੁੱਤਰ ਦਾ ਪੁੱਤਰ ਹੋਣ ਕਰਕੇ ਪਹੁੰਚ ਗਿਆ ਹੈ। ਇਸ ਤਰ੍ਹਾਂ

ਉਸ ਮਾਈ ਨੂੰ ਉਸ ਫੋਟੋ ਵਿਚ ਵੀ ਆਪਣਾ ਆਪ ਹੀ ਨਜ਼ਰ ਆਉਂਦਾ ਹੈ ਤੇ ਇਸ ਅਪਣੱਤ ਕਾਰਨ ਹੀ ਉਸ ਨੂੰ ਉਹ ਪਿਆਰਾ ਲੱਗਦਾ ਹੈ। ਆਲੇ ਦੁਆਲੇ ਨਜ਼ਰ ਮਾਰੋ ਤਾਂ ਸਾਰੀ ਦੁਨੀਆ ਦਾ ਇਹੀ ਹਲ ਹੈ। ਸਾਰੇ ਮੋਹ ਅਤੇ ਪਿਆਰ ਦਾ ਇਕ ਕਾਰਨ ਅਪਣੱਤ ਹੈ। ਇਸੇ ਤੋਂ ਅਰੰਭ ਹੋ ਕੇ ਮੋਹ ਫੈਲਦਾ ਚਲਾ ਜਾਂਦਾ ਹੈ ਤੇ ਇਸੇ ਸਦਕਾ 'ਮੈਂ ਮੈਂ', 'ਮੇਰਾ ਮੇਰਾ' ਤੇ 'ਮੇਰੀ ਮੇਰੀ' ਦਾ ਤਮਾਸ਼ਾ ਤੇ ਪਿਆਰ ਤੇ ਲੜਾਈਆਂ ਝਗੜੇ ਸਾਰੀ ਪਾਸੀਂ ਨਜ਼ਰੀਂ ਆਉਂਦੇ ਹਨ। ਪਰ ਇਸੇ ਦਾ ਨਾਮ ਦੁਨੀਆ ਹੈ ਤੇ ਗੁਰਮਤਿ ਅਨੁਸਾਰ ਅਸੀਂ ਇਸ ਦੁਨੀਆ ਨੂੰ ਛੱਡ ਕੇ ਭੱਜ ਵੀ ਨਹੀਂ ਜਾਣਾ। ਸਗੋਂ ਇਸੇ ਵਿਚ ਰਹਿੰਦਿਆਂ ਤੇ ਦੁਨੀਆਦਾਰੀ ਕਰਦਿਆਂ, ਆਤਮਕਤਾ ਦੇ ਰਸਤੇ ਤੇ ਅੱਗੇ ਵਧਣ ਦਾ ਯਤਨ ਕਰਨਾ ਹੈ ਤੇ ਨਾਮ ਸਿਮਰਨ ਦੁਆਰਾ ਮੋਹ ਦੀਆਂ ਪਈਆਂ ਗੰਢਾਂ ਨੂੰ ਤੋੜ ਕੇ ਨਾਂ ਨੂੰ ਉਸ ਤੋਂ ਵੱਖਰਾ ਕਰ ਲੈਣਾ ਹੈ।

ਇਥੇ ਇਹ ਖਿਆਲ ਕਰਨ ਦੀ ਵੀ ਲੋੜ ਹੈ ਕਿ ਜੇ ਉਸ ਬੱਚੇ ਦਾ ਨਾਂ ਵੀ ਰੱਖ ਲਿਆ ਗਿਆ ਹੁੰਦਾ ਤਾਂ ਵੀ ਐਸੇ ਡੂੰਘੇ ਮੋਹ ਵਿਚ ਉਸ ਮਾਤਾ ਲਈ ਉਸ ਦਾ ਨਾਂ ਲੈ ਕੇ ਉਸ ਨੂੰ ਯਾਦ ਕਰਨ ਦੀ ਲੋੜ ਨਹੀਂ ਸੀ ਪੈਣੀ। ਸਗੋਂ ਜੇ ਉਸ ਬੱਚੇ ਦੀ ਫੋਟੋ ਵੀ ਉਸ ਦੇ ਸਾਹਮਣੇ ਨਾ ਹੋਵੇ ਤਾਂ ਵੀ ਫੋਟੋ ਦੁਆਰਾ ਉਸ ਦੇ ਮਨ ਤੇ ਪਿਆ ਚਿੱਤਰ, ਉਸ ਦੇ ਮੋਹ ਦੀ ਖਿੱਚ ਸਦਕਾ, ਉਸ ਦੀ ਯਾਦ ਤੋਂ ਲਾਂਭੇ ਨਹੀਂ ਹੁੰਦਾ ਤੇ ਉਸ ਚਿੱਤਰ ਸਦਕਾ ਹੀ ਉਸ ਬੱਚੇ ਦੀ ਯਾਦ, ਉਸਦੇ ਮਨ ਵਿਚ ਬਣੀ ਰਹਿੰਦੀ ਹੈ।

ਇਸੇ ਤਰ੍ਹਾਂ ਵਾਹਿਗੁਰੂ ਜੀ ਦੇ ਨਾਮ-ਸਿਮਰਨ ਵਿਚ ਵੀ ਜਦੋਂ ਮਨ ਉਚੇਰੀਆਂ ਅਵੱਸਥਾ ਵਿਚ ਚਲਾ ਜਾਂਦਾ ਹੈ ਤੇ ਆਪਣੇ ਅੰਦਰ ਹੀ ਉਸ ਅਗੰਮੀ ਕਰਤੇ ਦੇ ਕੌਤਕ ਵੇਖ ਵੇਖ ਕੇ ਮੋਹਿਆ ਤੇ ਖਿੱਚਿਆ ਜਾਂਦਾ ਹੈ ਤਾਂ ਉਸ ਦਾ ਨਾਮ ਲਏ ਬਿਨਾਂ ਵੀ, ਉਸ ਮੋਹ ਤੇ ਖਿੱਚ ਸਦਕਾ, ਉਸ ਅਗੰਮੀ ਨਾਮੀ ਦੀ ਯਾਦ ਮਨ-ਬਿਰਤੀ ਵਿਚ ਟਿਕੀ ਰਹਿੰਦੀ ਹੈ ਤੇ

ਰਸਮੀ ਨਾਮ ਲੈ ਲੈ ਕੇ ਉਸ ਨੂੰ ਯਾਦ ਕਰਨ ਦੀ ਲੋੜ ਨਹੀਂ ਰਹਿੰਦੀ। ਉਂਝ ਨਾਮ ਵੀ ਤਾਂ ਮਨ ਦੇ ਤੇ ਨਾਮੇ ਦੇ ਵਿਚਕਾਰ ਇਕ ਵਿਚੋਲਾ ਹੀ ਹੈ, ਜਿਸ ਦਾ ਮੰਤਵ ਇਹੀ ਹੁੰਦਾ ਹੈ ਕਿ ਨਾਮ ਲੈਂਦਿਆਂ ਹੀ, ਨਾਮੀ, ਆਪਣੇ ਨਾਮ ਨਾਲ ਸੰਬੰਧਤ ਹੋਣ ਕਰਕੇ, ਮਨ ਦੀ ਯਾਦ-ਬਿਰਤੀ ਵਿਚ ਆ ਜਾਏ ਤੇ ਮਨ ਦਾ ਤੇ ਨਾਮੀ ਦੀ ਯਾਦ ਅੰਦਰ ਹੀ ਮੇਲ ਹੋ ਜਾਏ। ਪਰ ਜੇ ਨਾਮ ਲਏ ਬਿਨਾਂ ਹੀ ਨਾਮੀ ਦੀ ਯਾਦ ਮਨ ਵਿਚ ਬਣੀ ਰਵ੍ਹੇ, ਤਾਂ ਵਿਚੋਲਾ (ਨਾਮ) ਬੇਲੋੜਾ ਹੋ ਜਾਂਦਾ ਹੈ।

## ਮਨ ਨੂੰ ਵੱਸ ਵਿਚ ਕਰਨਾ

ਆਤਮਕ ਉੱਨਤੀ ਲਈ ਮਨ-ਬਿਰਤੀ ਨੂੰ ਮੋੜ ਕੇ ਅੰਤਰ-ਮੁਖ ਕਰਨ ਲਈ ਮਨ ਦੇ ਫੁਰਨਿਆਂ ਨੂੰ ਘਟਾਉਣ ਤੇ ਮਨ ਨੂੰ ਵੱਸ ਵਿਚ ਕਰਨਾ ਅਤਿ ਜ਼ਰੂਰੀ ਹੈ। ਇਸੇ ਲਈ ਆਤਮਕਤਾ ਦੇ ਖੋਜੀ, ਪੁਰਾਤਨ ਸਮੇਂ ਤੋਂ ਹੀ, ਮਨ ਨੂੰ ਵੱਸ ਕਰਨ ਦੇ ਸਾਧਨ ਭਾਲਦੇ ਆਏ। ਪਰ ਮਨ ਤਾਂ ਆਪਣੀ ਬਣਤਰ ਦੁਆਰਾ ਹੀ ਬੜਾ ਚੰਚਲ ਹੈ। ਫੁਰਨਿਆਂ ਦੇ ਖੰਭਾਂ ਤੇ ਉਡਦਾ ਫਿਰਦਾ ਹੈ ਤੇ ਇਕ ਛਿਨ-ਪਲ ਵੀ ਚੈਨ ਨਹੀਂ ਲੈਂਦਾ। ਤਾਂ ਉਹ ਵੱਸ ਵਿਚ ਕਿਵੇਂ ਆ ਜਾਏ! ਪਰ ਛੱਤ ਤੇ ਚੜ੍ਹਨ ਲਈ ਇਕ ਪਉੜੀ ਹੀ ਚੜ੍ਹਨੀ ਪੈਂਦੀ ਹੈ। ਸੋ ਮਨ ਨੂੰ ਵੱਸ ਵਿਚ ਕਰਨ ਲਈ ਵੀ ਪਹਿਲਾਂ ਉਸ ਨੂੰ ਚੈਨ ਤੇ ਸ਼ਾਂਤੀ ਵਿਚ ਲਿਆਉਣਾ ਬਹੁਤ ਜ਼ਰੂਰੀ ਹੈ।

ਇਹ ਯਤਨ ਵੀ ਬਹੁਤ ਲੋਕਾਂ ਨੇ ਕੀਤਾ ਕਈਆਂ ਸਿਆਣਿਆਂ ਨੇ ਇਹ ਵੀ ਅਨੁਭਵ ਕੀਤਾ ਕਿ ਕੁਦਰਤ ਵਲੋਂ ਹੀ ਮਨ ਸਰੀਰ ਨਾਲ ਇਸ ਤਰ੍ਹਾਂ ਗੰਢਿਆ ਹੋਇਆ ਹੈ ਕਿ ਜੇ ਮਨ ਨੂੰ ਚੈਨ ਹੈ ਤਾਂ ਸਰੀਰ ਨੂੰ ਵੀ ਚੈਨ ਹੈ ਤੇ ਜੇ ਮਨ ਨੂੰ ਚੈਨ ਨਹੀਂ ਤਾਂ ਸਰੀਰ ਨੂੰ ਵੀ ਚੈਨ ਨਹੀਂ। ਤਾਂ ਉਹ ਇਸ ਸਿੱਟੇ ਤੇ ਪਹੁੰਚੇ ਕੇ ਸਰੀਰ ਨੂੰ ਚੈਨ ਤੇ ਸ਼ਾਂਤੀ ਵਿਚ ਲਿਆਉਣ ਨਾਲ ਮਨ ਵੀ ਉਸ ਨਾਲ ਸੰਬੰਧਤ ਹੋਣ ਕਰਕੇ, ਚੈਨ ਵਿਚ ਆ ਜਾਵੇਗਾ। ਸੋ ਉਨ੍ਹਾਂ ਨੇ ਸਰੀਰ ਨੂੰ ਚੈਨ ਵਿਚ ਲਿਆਉਣ ਲਈ

ਭਾਂਤ-ਭਾਂਤ ਦੇ ਸਰੀਰਕ ਸਾਧਨਾਂ ਤੇ ਆਸਨਾਂ ਆਦਿ ਦੀ ਕਾਢ ਕੱਢੀ। ਪਰ ਕੁਦਰਤ ਵਲੋਂ, ਸਰੀਰਕ ਬਣਤਰ ਦੁਆਰਾ ਹੀ, ਮਨ ਆਗੂ ਹੈ ਤੇ ਸਰੀਰ ਪਿੱਛੇ ਲਗੂ ਹੈ ਤੇ ਮਨ ਦੇ ਇਸ਼ਾਰਿਆਂ ਤੇ ਹੀ ਨੱਚਦਾ-ਟੱਪਦਾ ਫਿਰਦਾ ਹੈ। ਸੋ ਮਨ ਦੇ ਚੈਨ ਵਿਚ ਆ ਜਾਣ ਤੇ ਸਰੀਰ ਤਾਂ ਚੈਨ ਵਿਚ ਆ ਜਾਂਦਾ ਹੈ, ਪਰ ਸਰੀਰ ਦੇ ਚੈਨ ਵਿਚ ਆ ਜਾਣ ਨਾਲ ਵੀ ਬਹੁਤ ਵਾਰ ਮਨ ਚੈਨ ਨਾਲ ਨਹੀਂ ਬੈਠਦਾ। ਗੁਰਬਾਣੀ ਵਿਚ ਇਸੇ ਸਿਧਾਂਤ ਵੱਲ ਇਸ਼ਾਰਾ ਕੀਤਾ ਹੈ, ਜਦੋਂ ਕਿਹਾ ਹੈ :

ਚੁਪੈ ਚੁਪਿ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥

(ਜਪੁਜੀ/੧)

ਰਸਨਾ ਦੁਆਰਾ ਚੁੱਪ ਕਰ ਜਾਣ (ਜਾਂ ਸਰੀਰ ਦੇ ਚੈਨ ਵਿਚ ਆ ਜਾਣ) ਨਾਲ ਵੀ ਮਨ ਚੁੱਪ ਕਰਕੇ (ਜਾਂ ਚੈਨ ਵਿਚ ਆ ਕੇ) ਨਹੀਂ ਬੈਠ ਜਾਂਦਾ।



ਸੋ ਸਰੀਰਕ ਸਾਧਨ ਤੇ ਸਰੀਰਕ ਆਸਣ ਆਦਿ ਸਰੀਰਕ ਅਰੋਗਤਾ ਲਈ ਭਾਵੇਂ ਕਿੰਨੇ ਵੀ ਲਾਭਦਾਇਕ ਕਿਉਂ ਨਾ ਹੋਣ, ਪਰ ਗੁਰਮਤਿ ਅਨੁਸਾਰ ਉਨ੍ਹਾਂ ਵਿਚ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿ ਮਨ ਦੇ ਰੋਗਾਂ ਨੂੰ ਤੇ ਮਨ ਦੀ ਮੈਲ ਨੂੰ ਦੂਰ ਕਰਨ ਦੀ ਤੇ ਮਨ ਨੂੰ ਪੂਰੀ ਤਰ੍ਹਾਂ ਸਾਧਣ ਦੀ ਸਮਰੱਥਾ ਨਹੀਂ ਤੇ ਨਾ ਹੀ ਉਨ੍ਹਾਂ ਨਾਲ ਮਨੁੱਖ, ਆਤਮਕਤਾ ਦੇ ਰਸਤੇ ਤੇ ਅੱਗੇ ਵੱਧ ਕੇ ਪਰਮਾਤਮਾ ਦੀ ਪ੍ਰਾਪਤੀ ਹੀ ਕਰ ਸਕਦਾ ਤੇ ਨਾ ਹੀ ਜਨਮ ਮਰਨ ਦੇ ਗੇੜ ਵਿਚੋਂ ਨਿਕਲ ਸਕਦਾ ਹੈ। ਇਸ ਲਈ ਕਿਹਾ ਹੈ :

ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥
ਵਡੀ ਆਰਜਾ ਫਿਰਿ ਫਿਰਿ ਜਨਮੈ
ਹਰਿ ਸਿਉ ਸੰਗੁ ਨ ਗਹਿਆ ॥ (ਸੋਰਠਿ ਮ. ੫/੬੪੨)

ਉਪਰੋਕਤ ਦ੍ਰਿਸ਼ਟੀਕੋਣ ਦੀ ਗੁਰਬਾਣੀ ਵਿਚ ਹੋਰ ਥਾਵਾਂ ਤੇ

ਵੀ ਪੁਸ਼ਟੀ ਕੀਤੀ ਹੈ, ਪਰ ਇਹ ਵਿਚਾਰ ਵੀ ਲੰਮੀ ਹੋਣ ਕਰਕੇ ਵੱਖਰੀ ਹੋਣੀ ਚਾਹੀਦੀ ਹੈ।

ਹਾਂ, ਇਥੇ ਇਹ ਖਿਆਲ ਕਰਨ ਦੀ ਲੋੜ ਹੈ ਕਿ ਗੁਰਮਤਿ ਨੇ ਸਰੀਰ ਨੂੰ ਚੈਨ ਵਿਚ ਲਿਆਉਣ ਦੀ ਥਾਵੇਂ ਸਿੱਧਾ ਮਨ ਨੂੰ ਹੀ ਚੈਨ ਤੇ ਧੀਰਜ ਵਿਚ ਲਿਆਉਣ ਵਾਲੇ ਸਿਧਾਂਤ ਨੂੰ ਅਪਨਾਇਆ ਹੈ ਤੇ ਇਸ ਦਾ ਬੜਾ ਸੌਖਾ ਸਾਧਨ ਪਰਮਾਤਮਾ ਦੇ ਨਾਮ ਜਪਣ ਜਾਂ ਸਿਮਰਨ ਹੀ ਦੱਸਿਆ ਹੈ ਅਤੇ ਬੜੇ ਸਪਸ਼ਟ ਸ਼ਬਦਾਂ ਵਿਚ ਕਿਹਾ ਹੈ:

ਪ੍ਰਭ ਜੀ ਕੋ ਨਾਮੁ ਜਪਤ ਮਨ ਚੈਨ ॥

(ਧਨਾਸਰੀ ਮ. ੫/੬੭੪)

ਨਾਨਕ ਕ੍ਰਿਪਾ ਕਰਹੁ ਗੁਰ ਮੇਲਹੁ ਮੈ ਰਾਮੁ ਜਪਤੁ ਮਨ ਧੀਰੈ ॥

(ਨਟ ਮ. ੪/੯੮੩)

ਹਰਿ ਜਪਤੇ ਮਨੁ ਮਨ ਤੇ ਧੀਰਾ ॥ (ਮਾਰੂ ਮ. ੧/੧੦੪੨)

ਸੋ ਗੁਰਮਤਿ ਅਨੁਸਾਰ, ਵਾਹਿਗੁਰੂ ਜੀ ਦਾ ਨਾਮ ਜਪਣ ਨਾਲ ਤੇ ਹਰ ਤਰ੍ਹਾਂ ਗੁਰਮਤਿ ਤੇ ਚੱਲਣ ਨਾਲ ਹੀ ਉੱਡਦਾ ਮਨ ਠਹਿਰ ਜਾਂਦਾ ਹੈ ਤੇ ਹੌਲੀ ਹੌਲੀ ਵੱਸ ਵਿਚ ਆ ਜਾਂਦਾ ਹੈ। ਇਸ ਲਈ ਕਿਹਾ ਹੈ ਕਿ ਗੁਰਮਤਿ ਤੇ ਚੱਲਕੇ ਮਨ ਨੂੰ ਠਹਿਰਾਉ ਤਾਂ ਫਿਰ ਮਨ ਡੋਲਦਾ:

ਗੁਰਮਤਿ ਮਨੁ ਠਹਰਾਈਐ ਮੇਰੀ ਜਿੰਦੁੜੀਏ
ਅਨਤ ਨ ਕਾਹੂ ਡੋਲੈ ਰਾਮ ॥ (ਬਿਹਾਗੜਾ ਮ. ੪/੫੩੮)

ਪਰ ਜਦ ਮਨ ਠਹਿਰ ਜਾਏ ਤੇ ਚੈਨ ਵਿਚ ਆ ਜਾਏ ਤਾਂ ਸਰੀਰ ਆਪੇ ਹੀ ਚੈਨ ਵਿਚ ਆ ਜਾਏਗਾ। ਫਿਰ ਵਾਹਿਗੁਰੂ ਜੀ ਦਾ ਨਾਮ ਲਈ ਜਾਣ ਨਾਲ ਮਨ ਦੇ ਫੁਰਨੇ ਵੀ ਘੱਟਦੇ ਹਨ ਤੇ ਮਨ ਦੌੜਣ ਭੱਜਣ ਤੇ ਉਡਾਰੀਆਂ ਲਾਉਣ ਤੋਂ ਰਹਿ ਜਾਂਦਾ ਤੇ ਇਕਾਗਰਤਾ ਤੇ ਅਫੁਰ ਅਵਸਥਾ ਵਿਚ ਆ ਕੇ ਅਖੀਰ ਇਕ ਟਿਕਾਣੇ ਤੇ ਬੈਠ ਜਾਂਦਾ ਹੈ। ਇਸ ਲਈ ਕਿਹਾ ਹੈ:

ਮਨੁ ਪਰਬੋਧਹੁ ਹਰਿ ਕੈ ਨਾਇ ॥
ਦਹ ਦਿਸਿ ਧਾਵਤ ਆਵੈ ਠਾਇ ॥

(ਗਉੜੀ ਸੁਖਮਨੀ ਮ. ੫/੨੮੮)

ਇਸ ਤਰ੍ਹਾਂ ਸਿਮਰਨ ਨਾਲ ਹੀ ਚੰਚਲ ਮਨ ਹੌਲੀ ਹੌਲੀ ਵੱਸ ਵਿਚ ਆ ਜਾਂਦਾ ਹੈ। ਪਰ ਨਾਮ ਸਿਮਰਨ ਦੇ ਹੋਰ ਲਾਭ ਵੀ ਬੇਅੰਤ ਹਨ। ਸਿਮਰਨ ਨਾਲ ਮਨ ਦੇ ਦੁੱਖ ਦੂਰ ਹੁੰਦੇ ਹਨ, ਸੁੱਖਾਂ ਦੀ ਪ੍ਰਾਪਤੀ ਹੁੰਦੀ ਹੈ ਤੇ ਮਨ ਚਿੰਤਾ ਤੇ ਮਨ ਦੇ ਕਲੇਸ਼ ਵੀ ਜਾਂਦੇ ਰਹਿੰਦੇ ਹਨ। ਇਸੇ ਲਈ ਕਿਹਾ ਹੈ :

ਮਾਈ ਮੇਰੇ ਮਨ ਕੋ ਸੁਖੁ ॥
ਕੋਟਿ ਅਨੰਦ ਰਾਜ ਸੁਖੁ ਭੁਗਵੈ
ਹਰਿ ਸਿਮਰਤ ਬਿਨਸੈ ਸਭ ਦੂਖੁ ॥ (ਟੋਡੀ ਮ. ੫/੭੧੨)

ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥

(ਗਉੜੀ ਸੁਖਮਨੀ ਮ. ੫/੨੬੩)



ਹਰਿ ਸਿਮਰਤ ਤੇ ਮਿਟੀ ਮੇਰੀ ਚਿੰਤਾ ॥

(ਗਉੜੀ ਮ. ੫/੧੮੯)

ਹਰਿ ਸਿਮਰਨ ਸਭਿ ਮਿਟਹਿ ਕਲੇਸ ॥

(ਗਉੜੀ ਮ. ੫/੧੯੪)

ਆਤਮਿਕ ਲਾਭ ਵੀ ਸਾਰੇ ਵਾਹਿਗੁਰੂ ਜੀ ਦਾ ਨਾਮ ਸਿਮਰਨ ਨਾਲ ਹੀ ਹੁੰਦੇ ਹਨ। ਪਰ ਇਹ ਵਿਚਾਰ ਵੀ ਵਿਸਥਾਰ ਸਹਿਤ ਅੱਗੇ ਆਵੇਗੀ। ਹਾਂ, ਇਥੇ ਇਹ ਖਿਆਲ ਰੱਖਣ ਦੀ ਲੋੜ ਹੈ ਕਿ ਗੁਰਮਤਿ ਅਨੁਸਾਰ ਇਨ੍ਹਾਂ ਸੁੱਖਾਂ ਦੀ ਤੇ ਚੈਨ ਦੀ ਪ੍ਰਾਪਤੀ ਵੀ ਤਾਂ ਹੀ ਹੁੰਦੀ ਹੈ ਜੇ 'ਗੁਰਮਤਿ' ਜਾਂ 'ਗੁਰਮੁਖਿ' (ਗੁਰਮਤਿ ਅਨੁਸਾਰ) ਹੀ ਨਾਮ ਸਿਮਰਿਆ ਜਾਵੇ। ਇਸ ਸਿਧਾਂਤ ਬਾਰੇ ਹੇਠ ਲਿਖੀਆਂ ਤੁਕਾਂ ਵਿਚ ਦੱਸਿਆ ਹੈ, ਜਦੋਂ ਕਿਹਾ ਹੈ :

ਦੀਨ ਦਇਆਲ ਗੋਪਾਲ ਗੋਵਿੰਦ ॥
ਗੁਰਮੁਖਿ ਜਪੀਐ ਉਤਰੈ ਚਿੰਦ ॥ (ਰਾਮਕਲੀ ਮ. ੫/੮੯੧)
ਗੁਰਮਤੀ ਸਾਂਤਿ ਵਸੈ ਸਰੀਰ ॥
ਸਬਦੁ ਚੀਨਿ ਫਿਰਿ ਲਗੈ ਨ ਪੀਰ ॥
(ਬਿਲਾਵਲੁ ਮ. ੩/੮੪੨)

ਪਰ ਗੁਰਮਤਿ ਅਨੁਸਾਰ ਨਾਮ ਕਿਵੇਂ ਸਿਮਰਨਾ ਹੈ, ਇਸ ਦੀ ਖੋਜ ਵੀ ਅਸੀਂ ਗੁਰਬਾਣੀ ਵਿਚੋਂ ਹੀ ਕਰਨੀ ਹੈ।

## ਨਿਰੰਕਾਰ ਸਿਮਰਨ

ਹੁਣ ਅਸੀਂ ਫਿਰ ਆਪਣੀ ਮੁੱਖ ਵਿਚਾਰ ਵੱਲ ਆਈਏ। ਕਿਸੇ ਵਿਅਕਤੀ ਨਾ ਨਾਮ ਲੈਣ ਦਾ ਮੁੱਖ ਮੰਤਵ ਹੁੰਦਾ ਹੈ :

੧. ਨਾਮੀ ਨੂੰ ਆਪਣੇ ਵੱਲ ਬੁਲਾਉਣ ਦਾ ਜਾਂ ਉਸ ਦਾ ਧਿਆਨ ਆਪਣੇ ਵੱਲ ਕਰਾਉਣ ਦਾ, ਜੇ ਉਹ ਸਾਹਮਣੇ ਜਾਂ ਕਿਧਰੇ ਨੇੜੇ ਹੋਵੇ।

੨. ਨਾਮੀ ਬਾਰੇ ਕਿਸੇ ਹੋਰ ਨਾਲ ਗੱਲ ਕਰਦਿਆਂ ਉਸਦੀ ਯਾਦ ਨੂੰ ਮਨਾਂ ਵਿਚ ਲਿਆਉਣ ਦਾ (ਨਾਮੀ ਭਾਵੇਂ ਸਾਹਮਣੇ ਜਾਂ ਨੇੜੇ ਹੋਵੇ ਜਾਂ ਨਾ ਹੋਵੇ)।



੩. ਨਾਮ ਦੁਆਰਾ ਨਾਮੀ ਨੂੰ ਮਨ 'ਚ ਲਿਆ ਕੇ ਉਸ ਨੂੰ ਯਾਦ ਕਰਨ ਦਾ।

ਇਸ ਮੰਤਵ ਦੀ ਪੂਰਤੀ ਵੀ, ਨਾਮਾਂ ਦੀ ਬਾਹਰ ਦੀ ਦੁਨੀਆ ਵਿਚ ਨਾਮੀਆਂ ਨਾਲ, ਤੇ ਅੰਦਰ ਦੀ ਦੁਨੀਆ ਵਿਚ ਨਾਮੀਆਂ ਦੇ ਚਿੱਤਰਾਂ ਨਾਲ, ਪਈਆਂ ਗੰਢਾਂ ਸਦਕਾ ਹੀ ਹੁੰਦੀ ਹੈ।

ਪਰ ਇਹ ਸਾਰੀ ਵਿਚਾਰ ਤਾਂ ਆਤਮਿਕ ਨਾਮੀਆਂ ਬਾਰੇ ਹੀ ਸੀ, ਜਿਨ੍ਹਾਂ ਨੂੰ ਅਸੀਂ ਸਰੀਰਕ ਅੱਖਾਂ ਨਾਲ ਤੇ ਜਿਨ੍ਹਾਂ ਦੀਆਂ ਗੱਲਾਂ ਤੇ ਆਵਾਜ਼ਾਂ ਅਸੀਂ ਸਰੀਰਕ ਕੰਨਾਂ ਰਾਹੀਂ ਸੁਣ ਸਕਦੇ ਹਾਂ ਤੇ ਇਸ ਤਰ੍ਹਾਂ ਉਨ੍ਹਾਂ ਦੀਆਂ ਸ਼ਕਲਾਂ ਉਨ੍ਹਾਂ ਦੀਆਂ ਆਵਾਜ਼ਾਂ ਆਦਿ ਦੇ ਚਿੱਤਰ ਸਾਡੇ

ਮਨ ਤੇ ਪੈਂਦੇ ਹਨ। ਪਰ ਸਾਡਾ ਅਗੰਮੀ ਨਾਮੀ ਤਾਂ ਆਕਾਰ ਰੂਪ ਵਿਚ ਨਹੀਂ। ਉਹ ਤਾਂ ਨਿਰੰਕਾਰ ਰੂਪ ਹੈ (ਤੇ ਉਸ ਤੋਂ ਬਿਨਾਂ ਕਿਸੇ ਵੀ ਹੋਰ ਅਕਾਰਕ ਵਿਅਕਤੀ ਨੂੰ ਤੇ ਦੇਵੀ-ਦੇਵਤੇ ਆਦਿ ਨੂੰ ਵੀ ਅਸੀਂ ਨਹੀਂ ਚੇਤਨਾ ਜਾਂ ਪੂਜਨਾ)। ਗੁਰਬਾਣੀ ਵਿਚ ਇਸ ਸਿਧਾਂਤ ਨੂੰ ਬੜਾ ਸਪੱਸ਼ਟ ਕੀਤਾ ਹੈ ਤੇ ਕਿਹਾ ਹੈ :

ਏਕੋ ਬਣਜੁ ਏਕੋ ਬਿਓਹਾਰੀ ॥
ਅਵਰੁ ਨ ਜਾਨਹਿ ਬਿਨੁ ਨਿਰੰਕਾਰੀ ॥
(ਗਉੜੀ ਗੁਆਰੇਰੀ ਮ. ੫/੧੮੧)

ਸੋ ਗੁਰਬਾਣੀ ਵਿਚ ਨਿਰੰਕਾਰ ਸਰੂਪ ਪਰਮਾਤਮਾ ਨੂੰ ਧਿਆਉਣ ਜਾਂ ਸਿਮਰਨ ਆਦਿ ਦੀ ਹੀ ਮਨੁੱਖਤਾ ਨੂੰ ਪ੍ਰੇਰਨਾ ਕੀਤੀ ਹੈ ਤੇ ਬੜਾ ਸਪੱਸ਼ਟ ਕਰਕੇ ਕਿਹਾ ਹੈ :

ਤਿਆਗਿ ਸਗਲ ਸਿਆਣਪਾ ਭਜੁ ਪਾਰਬ੍ਰਹਮ ਨਿਰੰਕਾਰ ॥
ਏਕ ਸਾਚੇ ਨਾਮ ਬਾਝਹੁ ਸਗਲ ਦੀਸੈ ਛਾਰੁ ॥

(ਆਸਾ ਮ. ੫/੪੦੫)

ਮੇਰੇ ਮਨ ਅਨਦਿਨੋ ਧਿਆਇ ਨਿਰੰਕਾਰੁ ਨਿਰਾਹਾਰੀ ॥
(ਸਾਰੰਗ ਮ. ੪/੧੨੦੭)

ਦਿਨਸੁ ਨ ਰੈਣਿ ਬੇਦੁ ਨਹੀ ਸਾਸਤ੍ਰੁ ਤਹਾ ਬਸੈ ਨਿਰੰਕਾਰਾ ॥
ਕਹਿ ਕਬੀਰ ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ ॥
(ਆਸਾ ਕਬੀਰ ਜੀ/੪੮੪)

ਪਰ ਗੁਰਬਾਣੀ ਵਿਚ ਨਿਰੰਕਾਰ ਸਰੂਪ ਵਾਹਿਗੁਰੂ ਜੀ ਨੂੰ ਸਿਮਰਨ ਤੇ ਧਿਆਉਣ ਦੀ ਨਿਰੀ ਪ੍ਰੇਰਨਾ ਹੀ ਨਹੀਂ ਕੀਤੀ, ਸਗੋਂ ਉਸ ਨੂੰ ਧਿਆਉਣ ਤੇ ਮਨ ਵਿਚ ਵਸਾਉਣ ਵਾਲਿਆਂ ਦੀ ਉਪਮਾ ਵੀ ਬਹੁਤ ਕੀਤੀ ਹੈ, ਜਦੋਂ ਕਿਹਾ ਹੈ :

ਹਉ ਬਲਿਹਾਰੀ ਤਿਨ ਕਉ

ਜਿਨਿ ਧਿਆਇਆ ਹਰਿ ਨਿਰੰਕਾਰ ॥
ਓਗਾ ਕੇ ਮੁਖ ਸਦ ਉਜਲੇ ਓਨਾ ਨੋ
ਸਭੁ ਜਗਤੁ ਕਰੇ ਨਮਸਕਾਰ ॥

(ਸਿਰੀ ਰਾਗੁ ਕੀ ਵਾਰ ਮ. ੪/੯੧)

ਤਾ ਕਉ ਕਰਹੁ ਸਗਲ ਨਮਸਕਾਰ ॥
ਜਾ ਕੈ ਮਨਿ ਪੂਰਨੁ ਨਿਰੰਕਾਰੁ ॥ (ਪ੍ਰਭਾਤੀ ਮ. ੫/੧੩੩੮)

ਇਸ ਤੇ ਊਪਰਿ ਨਹੀ ਬੀਚਾਰੁ ॥
ਜਾ ਕੈ ਮਨਿ ਬਸਿਆ ਨਿਰੰਕਾਰੁ ॥

(ਗਉੜੀ ਸੁਖਮਨੀ ਮ. ੫/੨੯੨)

ਨਿਰੰਕਾਰ ਸਿਮਰਨ ਬਾਰੇ ਗੁਰੂ ਸਾਹਿਬਾਨ ਨੇ ਆਪਣਾ ਰਵਈਆ ਵੀ ਬੜਾ ਸਪੱਸ਼ਟ ਕਰਕੇ ਦੱਸਿਆ ਹੈ ਤੇ ਕਿਹਾ ਹੈ :

ਪੂਜਾ ਕਰਉ ਨਾ ਨਿਵਾਜ ਗੁਜਾਰਉ ॥
ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥

(ਭੈਰਉ ਮ. ੫/੧੧੩੬)



ਵਡਾ ਮੇਰਾ ਗੋਵਿੰਦ ਅਗਮ ਅਗੋਚਰੁ ॥
ਆਦਿ ਨਿਰੰਜਨੁ ਨਿਰੰਕਾਰ ਜੀਉ ॥ (ਆਸਾ ਮ. ੪/੪੪੮)

ਇਥੇ ਹੁਣ ਮਨ ਵਿਚ ਖਿਆਲ ਆ ਜਾਂਦਾ ਹੈ ਕਿ ਅਕਾਰਕ ਨਾਮੀਆਂ ਦੀ ਯਾਦ ਤਾਂ ਮਨ ਵਿਚ ਢਲੇ ਹੋਏ, ਉਨ੍ਹਾਂ ਦੇ ਚਿੱਤਰਾਂ ਦੁਆਰਾ ਹੀ ਆਉਂਦੀ ਹੈ। ਤੇ ਉਨ੍ਹਾਂ ਚਿੱਤਰਾਂ ਸਦਕਾ ਹੀ ਮਨ ਨੂੰ ਨਾਮੀ ਦੀ ਲਖਤਾ ਹੁੰਦੀ ਹੈ ਪਰ ਸਾਡਾ ਨਿਰਾਲਾ ਨਾਮੀ ਤਾਂ ਨਿਰੰਕਾਰ ਸਰੂਪ ਹੈ, ਆਕਾਰ ਰੂਪ ਵਿਚ ਤਾਂ ਨਹੀਂ। ਸੋ ਅੱਖਾਂ, ਕੰਨਾਂ ਆਦਿ ਰਾਹੀਂ ਉਸਦਾ ਕੋਈ ਚਿੱਤਰ ਤਾਂ ਸਾਡੇ ਮਨ ਵਿਚ ਨਹੀਂ ਢਲਦਾ। ਤਾਂ ਉਸ ਦਾ ਨਾਮ ਲਿਆ ਉਸ ਦਾ ਚਿੱਤਰ ਮਨ ਦੇ ਸਾਹਮਣੇ ਕਿੱਥੋਂ ਆ ਜਾਏਗਾ, ਤੇ ਕਿਸ ਰੂਪ ਵਿਚ ਆ ਜਾਏਗਾ ਤੇ

ਮਨ ਨੂੰ ਉਸ ਅਗੰਮੀ ਨਾਮੀ ਦੀ ਲਖਤਾ ਕਿਵੇਂ ਹੋਵੇਗੀ ? ਪਰ ਇਸ ਸ਼ੰਕੇ ਦੀ ਨਵਿਰਤੀ ਵੀ ਗੁਰਬਾਣੀ ਵਿਚ ਹੀ ਕੀਤੀ ਹੈ, ਜਦੋਂ ਕਿਹਾ ਹੈ :

ਜੋਤੀ ਹੂ ਪ੍ਰਭੁ ਜਾਪਦਾ ਬਿਨੁ ਸਤਿਗੁਰ ਬੂਝ ਨ ਪਾਇ ॥

(ਸਿਰੀ ਰਾਗੁ ਮ. ੩/੩੫)

ਇਸ ਤੁਕ ਵਿਚ ਦੱਸਿਆ ਹੈ ਕਿ ਵਾਹਿਗੁਰੂ ਜੀ ਦੀ ਲਖਤਾ ਜੋਤਿ ਰੂਪ ਵਿਚ ਹੀ ਹੁੰਦੀ ਹੈ। ਹਾਂ, ਸਤਿਗੁਰ ਤੋਂ ਬਿਨਾਂ ਉਸ ਨੂੰ ਕੋਈ ਜਾਣ ਨਹੀਂ ਸਕਦਾ, ਪਰ ਇਹ ਵਿਚਾਰ ਵੀ ਵਿਸਥਾਰ ਵਿਚ ਅੱਗੇ ਆਵੇਗੀ।

ਹੁਣ ਅਸੀਂ ਆਪਣੇ ਅਗੰਮੀ ਨਾਮੀ ਦੇ ਇਕ ਹੋਰ ਮਹਾਨ ਪੱਖ ਨੂੰ ਵੀ ਵਿਚਾਰਨਾ ਹੈ। ਗੁਰਬਾਣੀ ਵਿਚ ਹੀ ਬੜਾ ਸਪੱਸ਼ਟ ਕਰਕੇ ਦੱਸਿਆ ਹੈ ਕਿ ਨਿਰੰਕਾਰ ਸਰੂਪ ਪਰਮਾਤਮਾ ਨੇ ਆਪਣੇ ਆਪ ਨੂੰ ਮਨੁੱਖ ਤੋਂ ਲੁਕਾ ਲਿਆ ਹੈ। ਇਸੇ ਲਈ ਕਿਹਾ ਹੈ :

ਆਪੇ ਤਾੜੀ ਲਾਈਅਨੁ ਸਭ ਮਹਿ ਪਰਵੇਸਾ ॥
ਆਪੇ ਸ੍ਰਿਸਟਿ ਸਾਜਨੁ ਆਪਿ ਗੁਪਤੁ ਰਖੇਸਾ ॥



(ਰਾਮਕਲੀ ਵਾਰ ਮ. ੩/੯੫੫)

ਗੋਬਿੰਦ ਗੁਪਤ ਹੋਇ ਰਹਿਓ ਨਿਆਰੋ
ਮਾਤੰਗ ਮਤਿ ਅਹੰਕਾਰ ॥ (ਸਾਰੰਗ ਮ. ੫/੧੨੨੯)

ਸਚੀ ਕੀਮਤਿ ਪਾਇ ਤਖਤੁ ਰਚਾਇਆ ॥
ਦੁਨੀਆ ਧੰਧੈ ਲਾਇ ਆਪੁ ਛਪਾਇਆ ॥

(ਵਾਰ ਮਲਾਰ ਕੀ ਮ. ੧/੧੨੮੦)

ਪਰ ਉਸ ਅਗੰਮੀ ਰਚਨਹਾਰ ਨੇ ਰਚਨਾ ਨੇ ਰਚ ਕੇ ਆਪਣੇ ਆਪ ਨੂੰ ਕਿਥੇ ਲੁਕਾ ਲਿਆ ? ਇਸ ਦਾ ਉੱਤਰ ਵੀ ਗੁਰਬਾਣੀ ਵਿਚ ਹੀ ਦਿੱਤਾ ਹੈ ਤੇ ਸਾਨੂੰ ਦੱਸਿਆ ਹੈ ਕਿ ਉਸ ਨੇ ਆਪਣੇ ਆਪ ਨੂੰ ਸਾਡੇ ਅੰਦਰ ਹੀ ਲੁਕਾ ਲਿਆ ਹੈ। ਸੋ ਕਿਹਾ ਹੈ :

ਮੇਰੈ ਪ੍ਰਭਿ ਅੰਦਰਿ ਆਪੁ ਲੁਕਾਇਆ ॥

ਗੁਰ ਪਰਸਾਦੀ ਹਰਿ ਮਿਲੈ ਮਿਲਾਇਆ ॥

(ਮਾਰੂ ਮ. ੩/੧੦੬੬)

ਪੰਡਿਤ ਪਾਧੇ ਜੋਇਸੀ ਨਿਤ ਪੜਹਿ ਪੁਰਾਣਾ ॥
ਅੰਤਰਿ ਵਸਤੁ ਨ ਜਾਣਨੀ ਘਟਿ ਬ੍ਰਹਮੁ ਲੁਕਾਣਾ ॥

(ਆਸਾ ਮ. ੧/੪੧੯)

ਇਕ ਭਗਵਾ ਵੇਸੁ ਕਰਿ ਭਰਮਦੇ
ਵਿਣੁ ਸਤਿਗੁਰ ਕਿਨੈ ਨ ਪਾਇਆ ॥
ਦੇਸ ਦਿਸੰਤਰਿ ਭਵਿ ਥਕੇ ਤੁਧੁ ਅੰਦਰਿ ਆਪੁ ਲੁਕਾਇਆ ॥

(ਵਾਰ ਮਲਾਰ ਕੀ ਮ. ੧/੧੨੯੦)

ਬਹੁਤ ਥਾਵਾਂ ਤੇ ਜੋਤਿ ਸਰੂਪ ਪਰਮਾਤਮਾ ਨੂੰ, ਉਸਦੀ ਚਮਕ, ਤੇਜ, ਪ੍ਰਕਾਸ਼ ਤੇ ਉਸਦੇ ਬਹੁਤੇ ਤੇ ਅਮੁਲ ਗੁਣਾਂ ਸਦਕਾ ਰਤਨ, ਹੀਰੇ, ਮਾਣਕ, ਤੇ ਲਾਲ ਆਦਿ ਵੀ ਕਿਹਾ ਹੈ। ਪਰ ਇਸ ਤਰ੍ਹਾਂ ਕਹਿ ਕੇ ਵੀ ਇਹੀ ਦੱਸਿਆ ਹੈ ਕਿ ਉਹ ਸਾਡੇ ਅੰਦਰ ਹੀ ਲੁਕਿਆ ਹੋਇਆ ਹੈ :



ਮੇਰੈ ਮਨਿ ਗੁਪਤੁ ਹੀਰੁ ਹਰਿ ਰਾਖਾ ॥

(ਜੈਤਸਰੀ ਮ. ੪/੬੯੬)

ਅੰਤਰਿ ਅਲਖੁ ਨ ਜਾਈ ਲਖਿਆ ॥
ਨਾਮ ਰਤਨੁ ਲੈ ਗੁਝਾ ਰਖਿਆ ॥ (ਮਾਝ ਮ. ੫/੧੩੦)

ਇਹ ਸਰੀਰੁ ਸਭ ਧਰਮੁ ਹੈ
ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥
ਗਹੁਜ ਰਤਨ ਵਿਚਿ ਲੁਕ ਰਹੇ
ਕੋਈ ਗੁਰਮੁਖਿ ਸੇਵਕੁ ਕਢੈ ਖੋਤਿ ॥

(ਗਉੜੀ ਕੀ ਵਾਰ ਮ. ੪/੩੦੯)

ਗੁਰਬਾਣੀ ਵਿਚ ਇਹ ਵੀ ਬੜਾ ਸਪੱਸ਼ਟ ਕਰਕੇ ਦਸਿਆ ਹੈ ਕਿ ਪਰਮਾਤਮਾ ਇਕ ਅੱਧ ਮਨੁੱਖ ਦੇ ਅੰਦਰ ਹੀ ਨਹੀਂ ਲੁਕਿਆ

ਹੋਇਆ ਹੈ ਸਗੋਂ ਸਾਡੇ ਸਾਰਿਆਂ ਦੇ ਅੰਦਰ ਲੁਕਿਆ ਹੋਇਆ ਹੈ। ਸੋ ਕਿਹਾ ਹੈ :

ਅਕੁਲ ਪੁਰਖ ਇਕ ਚਲਿਤੁ ਉਪਾਇਆ ॥
ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥

(ਪ੍ਰਭਾਤੀ ਨਾਮ ਦੇਵ ਜੀ/੧੩੫੧)

ਘਟਿ ਘਟਿ ਰਵਿ ਰਹਿਆ ਬਨਵਾਰੀ ॥
ਜਲਿ ਥਲਿ ਮਹੀਅਲਿ ਗੁਪਤੋ ਵਰਤੈ
ਗੁਰ ਸਬਦੀ ਦੇਖਿ ਨਿਹਾਰੀ ਜੀਉ ॥

(ਸੋਰਠਿ ਮ. ੧/੫੯੭)

ਅਲਹੁ ਗੈਬ ਸਗਲ ਘਟ ਭੀਤਰਿ
ਹਿਰਦੈ ਲੇਹੁ ਬਿਚਾਰੀ ॥ (ਆਸਾ ਕਬੀਰ ਜੀ/੪੮੩)

ਉੱਪਰ ਆਈ ਅਖੀਰਲੀ ਤੁਕ ਵਿਚ ਕਬੀਰ ਜੀ ਦਸਦੇ ਹਨ ਕਿ ਪਰਮਾਤਮਾ ਬਾਹਰੋਂ ਤਾਂ ਗੈਬ ਹੈ, ਭਾਵ ਸਾਨੂੰ ਸਰੀਰਕ ਨੇਤਰਾਂ ਰਾਹੀਂ ਨਜ਼ਰ ਨਹੀਂ ਆਉਂਦਾ, ਪਰ ਉਹ ਸਾਡੇ ਸਾਰਿਆਂ ਦੇ ਅੰਦਰ ਜ਼ਰੂਰ ਹੈ।

ਸੋ ਸਾਡੇ ਨਿਰੰਕਾਰ ਸਰੂਪ ਨਾਮੀ ਦਾ ਇਕ ਬੜਾ ਵੱਡਾ ਲੱਛਣ ਇਹ ਹੈ ਕਿ ਸਾਡੀਆਂ ਸਰੀਰਕ ਅੱਖਾਂ ਨਾਲ ਬਾਹਰ ਦੀ ਦੁਨੀਆ ਵਿਚ ਸਾਨੂੰ ਨਜ਼ਰ ਨਹੀਂ ਆ ਸਕਦਾ। ਉਸ ਦੇ ਇਸੇ ਮਹਾਨ ਗੁਣ ਸਦਕਾ ਹੀ ਉਸ ਨੂੰ ਗੁਰਬਾਣੀ ਵਿਚ ਅਦਿਸ਼ਟ, ਅਡਿਠ ਜਾਂ ਅਡੀਠੁ (ਦ੍ਰਿਸ਼ਟੀ ਦੁਆਰਾ ਨਜ਼ਰ ਨ ਆਉਣ ਵਾਲਾ) ਵੀ ਕਿਹਾ ਹੈ :

ਅਦਿਸਟੁ ਅਗੋਚਰ ਗੁਰਬਚਨਿ ਧਿਆਇਆ;
ਪਵਿਤ੍ਰ ਪਰਮ ਪਦੁ ਪਾਇਆ ॥ (ਆਸਾ ਛੰਤ ਮ. ੪/੪੪੨)

ਅਦਿਸਟੁ ਸਦਾ ਰਹੈ ਨਿਰਾਲਮੁ
ਜੋਤੀ ਜੋਤਿ ਮਿਲਾਈ ॥ (ਰਾਮਕਲੀ ਮ. ੩/੯੧੦)

ਗੁਰ ਕੈ ਸਬਦਿ ਸਲਾਹਣਾ

ਘਟਿ ਘਟਿ ਡੀਠੁ ਅਡੀਠੁ ॥ (ਸਿਰੀ ਰਾਗੁ ਮ. ੧/੫੪)

ਤਸ ਰੂਪ ਨ ਰੇਖ ਅਦ੍ਰਿਸ਼ਟੁ

ਕਹੁ ਜਨ ਕਿਉ ਧਿਆਈਐ (ਸੋਰਠਿ ਵਾਰ ਮਹਲਾ ੪/੬੪੪)

ਗੁਰਬਾਣੀ ਵਿਚ ਜਿਥੇ ਇਹ ਦਸਿਆ ਹੈ ਕਿ ਪਰਮਾਤਮਾ ਸਾਡੇ ਅੰਦਰ ਹੀ ਲੁਕਿਆ ਹੋਇਆ ਹੈ, ਉਥੇ ਹੀ ਇਸ ਸਿਧਾਂਤ ਨੂੰ ਹੋਰ ਸਪੱਸ਼ਟ ਕੀਤਾ ਹੈ ਤੇ ਦਸਿਆ ਹੈ ਕਿ ਉਹ ਸਾਡੇ ਮਨਾਂ ਵਿਚ ਜਾਂ ਸਾਡੇ ਹਿਰਦਿਆਂ ਵਿਚ ਹੀ ਲੁਕਿਆ ਹੋਇਆ ਹੈ। ਸੋ ਕਿਹਾ ਹੈ :

ਤੂ ਹਿਰਦੇ ਗੁਪਤੁ ਵਸਹਿ ਦਿਨੁ ਰਾਤੀ,

ਤੇਰਾ ਭਾਉ ਨ ਬੁਝਹਿ ਗਵਾਰੀ ॥ (ਸੋਰਠਿ ਮ. ੪/੬੦੭)

ਸਭਨਾ ਸਚੁ ਵਸੈ ਮਨ ਮਾਹੀ ॥

ਗੁਰਪਰਸਾਦੀ ਸਹਿਜ ਸਮਾਹੀ ॥ (ਮਾਰੂ ਸੋਲਹੇ ਮ. ੪/੧੦੬੯)

ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ ॥

ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ ॥

(ਪ੍ਰਭਾਤੀ ਨਾਮ ਦੇਵ ਜੀ ਦੀ/੧੩੫੦)



ਪਰਮਾਤਮਾ ਦਾ ਵਾਸਾ ਸਾਡੇ ਹਰ ਇਕ ਦੇ ਅੰਦਰ ਹੋਣ ਕਰਕੇ ਮਨੁੱਖੀ ਸਰੀਰ ਨੂੰ ਗੁਰਬਾਣੀ ਵਿਚ 'ਹਰਿਮੰਦਰ' ਵੀ ਕਿਹਾ ਹੈ :

ਹਰਿ ਮੰਦਰਿ ਏਹੁ ਸਰੀਰੁ ਹੈ

ਗਿਆਨ ਰਤਨਿ ਪਰਗਟੁ ਹੋਇ ॥ (ਪ੍ਰਭਤੀ ਮ. ੩/੧੩੪੬)

ਪਰ ਇਸ ਆਤਮਕ ਸਚਾਈ ਤੋਂ ਆਮ ਜਨਤਾ ਜਾਣੂ ਨਹੀਂ। ਇਸੇ ਲਈ ਕਿਹਾ ਹੈ :

ਮਨਮੁਖਿ ਘਰਿ ਹੋਦੀ ਵਥੁ ਨ ਜਾਣਨੀ,

ਅੰਧੇ ਭਉਕਿ ਮੁਏ ਬਿਲਲਾਇ ॥

(ਵਡਹੰਸ ਕੀ ਵਾਰ ਮ. ੪/੫੯੦)

ਪੰਡਿਤ ਪੜਹਿ ਵਖਾਣਹਿ ਵੇਦੁ ॥

ਅੰਤਰਿ ਵਸਤੁ ਨ ਜਾਣਹਿ ਭੇਦੁ ॥ (ਆਸਾ ਮ. ੧/੩੫੫)

ਪੰਡਿਤ ਪਾਧੇ ਜੋਇਸੀ ਨਿਤ ਪੜਹਿ ਪੜਹਿ ਪੁਰਾਣਾ ॥

ਅੰਤਰਿ ਵਸਤੁ ਨ ਜਾਣਨੀ ਘਟਿ ਬ੍ਰਹਮੁ ਲੁਕਾਣਾ ॥

(ਆਸਾ ਮ. ੧/੪੧੯)

ਇਸੇ ਅਗਿਆਨਤਾ ਕਾਰਨ ਮਨੁੱਖ ਦਾ ਰਵੱਈਆ ਇਹ ਹੋ ਗਿਆ ਹੈ ਕਿ :

ਹਰਿ ਰਸੁ ਛੋਡਿ ਹੋਛੈ ਰਸਿ ਮਾਤਾ ॥

ਘਰਿ ਮਹਿ ਵਸਤੁ ਬਾਹਰਿ ਉਠਿ ਜਾਤਾ ॥ (ਆਸਾ ਮ. ੫/੩੭੬)

ਦਿਸੰਤਰੁ ਭਵੈ ਅੰਤਰੁ ਨਹੀ ਭਾਲੇ ॥

ਮਾਇਆ ਮੋਹਿ ਬਧਾ ਜਮ ਕਾਲੇ ॥ (ਮਾਰੂ ਮ. ੩/੧੦੬੦)

ਘਰਿ ਵਥੁ ਛੋਡਹਿ ਬਾਹਰਿ ਧਾਵਹਿ ॥

ਮਨਮੁਖ ਅੰਧੇ ਸਾਦੁ ਨ ਪਾਵਹਿ ॥ (ਮਾਰੂ ਮ. ੩/੧੦੫੮)

ਗੁਰਮਤਿ ਦੇ ਇਸੇ ਸਿਧਾਂਤ ਨੂੰ ਹੋਰ ਸਪੱਸ਼ਟ ਕਰਨ ਲਈ ਗੁਰਬਾਣੀ ਵਿਚ ਇਕ ਬੜੀ ਸੋਹਣੀ ਉਦਾਹਰਣ ਦਿੱਤੀ ਹੈ ਤੇ ਕਿਹਾ ਹੈ :

ਜੇ ਨਰ ਭਰਮਿ ਭਰਮਿ ਉਦਿਆਨੇ ਤੇ ਸਾਕਤ ਮੂੜ ਮੁਹੇ ॥

ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ

ਭ੍ਰਮਿ ਭ੍ਰਮਿਓ ਝਾਰ ਗਹੇ ॥ (ਪ੍ਰਭਾਤੀ ਮ. ੪/੧੩੩੬)

ਜਿਹੜੇ ਮਨੁੱਖ ਇਸ ਭੁਲੇਖੇ ਵਿਚ ਪਏ ਹੋਏ ਕਿ ਪਰਮਾਤਮਾ ਸਾਥੋਂ ਬਾਹਰ ਹੈ, ਉਸ ਨੂੰ ਬਾਹਰ ਬਾਹਰ ਤੇ ਜੰਗਲਾਂ ਆਦਿ ਵਿਚ ਢੂੰਡ ਰਹੇ ਹਨ, ਉਹ ਬੇਸਮਝ ਹਨ, ਤੇ ਉਸ ਹਿਰਨ ਵਾਂਗੂ ਹਨ, ਜਿਸ ਦੇ ਕਸਤੂਰੀ ਤਾਂ ਆਪਣੇ ਅੰਦਰ ਹੈ, ਪਰ ਉਸ ਦੀ ਵਾਸ਼ਨਾ ਨੂੰ ਬਾਹਰੋਂ ਆ ਰਹੀ ਸਮਝ ਕੇ ਉਹ ਕਸਤੂਰੀ ਨੂੰ ਬਾਹਰ ਝਾੜਾਂ ਵਿਚ ਭਾਲਦਾ ਫਿਰਦਾ ਹੈ ।

ਪਰਮਾਤਮਾ ਨੂੰ ਬਾਹਰ ਲੱਭਦੇ ਫਿਰਨ ਵਾਲੀ ਮਨੁੱਖਤਾ ਨੂੰ ਗੁਰਬਾਣੀ ਵਿਚ ਉਪਦੇਸ਼ ਦੇ ਕੇ ਸਮਝਾਇਆ ਹੈ :

ਜੈ ਕਾਰਣਿ ਤਟਿ ਤੀਰਥ ਜਾਹੀ ॥
ਰਤਨ ਪਦਾਰਥ ਘਟ ਹੀ ਮਾਹੀ ॥

(ਗਉੜੀ ਮ. ੧/੧੫੨)

ਜਿਸ ਵਸਤੂ ਦੀ ਪ੍ਰਾਪਤੀ ਲਈ ਤੁਸੀਂ ਦਰਿਆਵਾਂ ਦੇ ਕੰਢਿਆਂ 'ਤੇ, ਤੀਰਥਾਂ 'ਤੇ ਅਤੇ ਹੋਰ ਧਾਰਮਕ ਅਸਥਾਨਾਂ ਤੇ ਲੱਗੇ ਫਿਰਦੇ ਹੋ, ਉਹ ਵਸਤੂ ਤਾਂ ਤੁਹਾਡੇ ਆਪਣੇ ਅੰਦਰ ਹੀ ਹੈ। ਸੋ ਤੁਸੀਂ ਉਸ ਨੂੰ ਬਾਹਰ ਢੂੰਡਣ ਵਾਲੇ ਭੁਲੇਖੇ ਵਿਚ ਕਿਉਂ ਪਏ ਹੋਏ ਹੋ ਤੇ ਕਿਹਾ ਹੈ :

ਸੋ ਜਨੁ ਸਾਚਾ ਕਿ ਅੰਤਰੁ ਭਾਲੇ ॥ (ਮਾਰੂ ਮ. ੩/੧੦੬੫)

ਗੁਰਮਤਿ ਅਨੁਸਾਰ ਪਰਮਾਤਮਾ ਨੂੰ ਬਾਹਰ ਲੱਭਦੇ ਫਿਰਨਾ ਨਿਰਾ ਹੀ ਨਿਹਫਲ ਤੇ ਫੋਕਟ ਕਰਮ ਹੈ ਤੇ ਇਸ ਦਾ ਆਤਮਕਤਾ ਦੇ ਰਸਤੇ ਤੇ ਚੱਲਣ ਵਾਲੇ ਨੂੰ ਉੱਕਾ ਹੀ ਲਾਭ ਨਹੀਂ। ਇਸੇ ਲਈ ਵਾਹਿਗੁਰੂ ਜੀ ਨੂੰ ਬਾਹਰ ਭਾਲਦੇ ਫਿਰਨ ਵਾਲਿਆਂ ਦਾ ਗੁਰਬਾਣੀ ਵਿਚ ਬਹੁਤ ਖੰਡਨ ਕੀਤਾ ਹੈ ਤੇ ਉਨ੍ਹਾਂ ਨੂੰ ਮਨਮੁਖ ਤੇ ਮੂਗਧ ਆਦਿ ਵੀ ਕਿਹਾ ਹੈ :



ਮਨਮੁਖੁ ਮੁਗਧੁ ਬੂਝੈ ਨਾਹੀਂ ਬਾਹਰਿ ਭਾਲਣਿ ਜਾਈ ॥

(ਸੂਹੀ ਮ. ੩/੭੫੪)

ਅੰਤਰਿ ਵਸਤੁ ਮੂੜਾ ਬਾਹਰੁ ਭਾਲੇ ॥
ਮਨਮੁਖ ਅੰਧੇ ਫਿਰਹਿ ਬੇਤਾਲੇ ॥ (ਮਾਝ ਮ. ੩/੧੧੭)

ਪਰ ਜਿਹੜੇ ਅਗਿਆਨਤਾ ਕਾਰਨ ਪਰਮਾਤਮਾ ਨੂੰ ਬਾਹਰ ਢੂੰਡਦੇ ਫਿਰਦੇ ਹਨ ਉਨ੍ਹਾਂ ਨੂੰ ਬਾਹਰ ਜਾਨ ਤੋਂ ਵਰਜਿਆ ਹੈ ਤੇ ਕਿਹਾ ਹੈ ਕਿ ਤੁਸੀਂ ਬਾਹਰ ਕਿਉਂ ਜਾਂਦੇ ਹੋ ਤੇ ਆਪਣਾ ਅਮੋਲਕ ਸਮਾਂ ਕਿਉਂ ਨਸ਼ਟ ਕਰਦੇ ਓ। ਸੋ ਫੁਰਮਾਇਆ ਹੈ :

ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥

(ਧਨਾਸਰੀ ਮ. ੯/੬੮੪)

ਮਨ ਮੇਰਿਆ ਅੰਤਰਿ ਤੇਰੇ ਨਿਧਾਨੁ ਹੈ,
ਬਾਹਰਿ ਵਸਤੁ ਨ ਭਾਲਿ ॥ (ਵਡਹੰਸ ਮ. ੩/੫੬੮)

ਬਾਹਰਿ ਮੂਲਿ ਨ ਖੋਜੀਐ ਘਰ ਮਹਿ ਬਿਧਾਤਾ ॥
(ਰਾਮ ਕਲੀ ਕੀ ਵਾਰ ਮ. ੩/੯੫੩)

ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥
(ਤਿਲੰਗ ਮ. ੧/੭੨੨)

ਪਰ ਗੁਰੂ ਸਾਹਿਬਾਨ ਨੇ ਜਿਥੇ ਲੋਕਾਂ ਨੂੰ ਇਹ. ਕਿਹਾ ਕਿ ਤੁਸੀਂ ਪਰਮਾਤਮਾ ਨੂੰ ਬਾਹਰ ਕਿਉਂ ਢੂੰਡਦੇ ਹੋ, ਉਥੇ ਹੀ ਉਸ ਦੇ ਦੂਜੇ ਪਾਸੇ ਇਹ ਵੀ ਬੜਾ ਸਪੱਸ਼ਟ ਕਰਕੇ ਕਿਹਾ ਹੈ ਕਿ ਉਸ ਨੂੰ ਢੂੰਡਣਾ ਹੈ ਤਾਂ ਆਪਣੇ ਅੰਦਰ ਹੀ ਢੂੰਡੋ ਤੇ ਆਪਣੇ ਅੰਦਰ ਹੀ ਉਸ ਨੂੰ ਦੇਖੋ :

ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰ ਘਟ ਹੀ ਖੋਜਹੁ ਭਾਈ ॥
(ਧਨਾਸਰੀ ਮ. ੯/੬੮੪)



ਸੋ ਬ੍ਰਹਮ ਅਜੋਨੀ ਭੀ ਹੋਨੀ
ਘਟ ਭੀਤਰਿ ਦੇਖੁ ਮੁਰਾਰੀ ਜੀਉ ॥ (ਸੋਰਠਿ ਮ. ੧/੫੯੮)

ਉਪਰੋਕਤ ਆਸ਼ੇ ਵਿਚ ਹੀ ਡੂੰਘਿਆਂ ਜਾ ਕੇ ਕਿਹਾ ਹੈ ਕਿ ਪਰਮਾਤਮਾ ਨੂੰ ਢੂੰਡੋ ਤਾਂ ਆਪਣੇ ਮਨ ਵਿਚ ਜਾਂ ਆਪਣੇ ਹਿਰਦੇ ਵਿਚ ਹੀ ਢੂੰਡੋ :

ਢਢਾ ਢੂਢਤ ਕਹ ਫਿਰਹੁ ਢੂਢਨੁ ਇਆ ਮਨ ਮਾਹਿ ॥
ਸੰਗਿ ਤੁਹਾਰੈ ਪ੍ਰਭੁ ਬਸੈ ਬਨੁ ਬਨੁ ਕਹਾ ਫਿਰਾਹਿ ॥
(ਗਉੜੀ ਬਾਵਨ ਅਖਰੀ ਮ. ੫/੨੫੬)

ਮਨ ਕਰਹਲਾ ਮੇਰੇ ਪ੍ਰੀਤਮਾ ਹਰਿ ਰਿਦੈ ਭਾਲਿ ਭਾਲਾਇ ॥
ਉਪਾਇ ਕਿਤੈ ਨ ਲਭਈ ਗੁਰ ਹਿਰਦੈ ਹਰਿ ਦੇਖਾਇ ॥
(ਗਉੜੀ ਪੂਰਬੀ ਮ. ੪/੨੩੪)

ਹੁਣ ਆਤਮਾ ਵੀ ਸਾਡੇ ਸਾਰਿਆਂ ਦੇ ਅੰਦਰ ਹੀ ਹੈ ਤੇ ਪਰਮਾਤਮਾ ਵੀ ਸਾਡੇ ਅੰਦਰ ਹੀ ਹੈ। ਪਰ ਆਮ ਹਾਲਤਾਂ ਵਿਚ ਉਨ੍ਹਾਂ ਦਾ ਆਪੋ ਵਿਚ ਮਿਲਾਪ ਨਹੀਂ ਹੁੰਦਾ ਤੇ ਆਤਮਾ ਨੂੰ ਪਰਮਾਤਮਾ ਦੇ ਜੋਤ ਰੂਪ ਵਿਚ ਦਰਸ਼ਨ ਨਹੀਂ ਹੁੰਦੇ। ਇਹੀ ਸਿਧਾਂਤ ਹੇਠਾਂ ਲਿਖੀਆਂ ਤੁਕਾਂ ਵਿਚ ਦੱਸਿਆ ਹੈ :

ਸੇਜ ਏਕ ਪ੍ਰਿਉ ਸੰਗਿ ਦਰਸੁ ਨ ਪਾਈਐ ਰਾਮ ॥

(ਬਿਹਾਗੜਾ ਮ. ੫/੫੪੩)

ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ
ਮਿਲਿ ਬਾਤ ਨ ਕਰਤੇ ਭਾਈ ॥ (ਗਉੜੀ ਪੂਰਬੀ ਮ. ੫/੨੦੫)
ਧਨ ਪਿਰ ਏਕੈ ਸੰਗਿ ਬਸੇਰਾ ॥
ਸੇਜ ਏਕ ਪੈ ਮਿਲਨੁ ਦੁਹੇਰਾ ॥ (ਆਸਾ ਕਬੀਰ ਜੀਉ ੪੮੩)

ਪਰ ਜਿਵੇਂ ਪਰਮਾਤਮਾ ਨੂੰ ਬਾਹਰ ਢੂੰਡਣ ਵਾਲਿਆਂ ਦਾ ਗੁਰਬਾਣੀ ਵਿਚ ਖੰਡਨ ਕੀਤਾ ਹੈ, ਉਵੇਂ ਹੀ ਉਸ ਨੂੰ ਆਪਣੇ ਅੰਦਰ ਢੂੰਡਣ ਵਾਲਿਆਂ ਦੀ ਉਪਮਾਂ ਵੀ ਕੀਤੀ ਹੈ ਤੇ ਉਨ੍ਹਾਂ ਨੂੰ ਗੁਰਮੁਖਿ ਵੀ ਕਿਹਾ ਹੈ :



ਸੋ ਪੜਿਆ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ ॥
ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ ॥

(ਸੋਰਠਿ ਵਾਰ ਮ. ੪ ਕੀ/੬੫੦)

ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ ॥

(ਸੂਹੀ ਮ. ੩/੭੫੪)

ਵਡਭਾਗੀ ਘਰੁ ਖੋਜਿਆ ਪਾਇਆ ਨਾਮੁ ਨਿਧਾਨੁ ॥
ਗੁਰਿ ਪੂਰੇ ਵੇਖਾਲਿਆ ਪ੍ਰਭੁ ਆਤਮ ਰਾਮੁ ਪਛਾਨੁ ॥

(ਸੂਹੀ ਮ. ੩/੭੫੭)

ਸਭੁ ਕਿਛ ਘਰ ਹੀ ਮਾਹਿ ਹੈ ਵਡਭਾਗੀ ਲੀਤਾ ॥

(ਰਾਮਕਲੀ ਕੀ ਵਾਰ ਮ. ੩/੯੫੫)

ਗੁਰਬਾਣੀ ਵਿਚ ਇਹ ਵੀ ਬੜਾ ਸਪੱਸ਼ਟ ਕੀਤਾ ਹੈ ਕਿ ਜਿਨ੍ਹਾਂ ਭਾ ਵਾਨਾਂ ਨੇ ਵਾਹਿਗੁਰੂ ਜੀ ਨੂੰ ਲੱਭਿਆ ਜਾਂ ਜੋਤਿ ਰੂਪ ਵਿਚ ਉਸਦੇ ਦਰਸ਼ਨ ਕੀਤੇ ਉਨ੍ਹਾਂ ਨੂੰ ਆਪਣੇ ਅੰਦਰ ਹੀ ਲੱਭਿਆ ਹੈ ਤੇ ਆਪਣੇ ਅੰਦਰ ਹੀ ਉਸ ਦੇ ਦਰਸ਼ਨ ਕੀਤੇ। ਪਰ ਕਈ ਥਾਵਾਂ ਤੇ ਪਰਮਾਤਮਾ ਨੂੰ ਦੂਰ ਜਾ ਕੇ ਲੱਭਦੇ ਫਿਰਨ ਵਾਲਿਆਂ ਨੂੰ ਸਮਝਾਉਣ ਲਈ, ਉਸ ਨੂੰ 'ਨੇੜੇ ਲੱਭ ਲਿਆ' ਵੀ ਕਹਿ ਦਿੱਤਾ ਹੈ। ਪਰ ਨੇੜੇ ਦਾ ਅੰਤ੍ਰੀਵ ਭਾਵ ਵੀ ਆਪਣੇ ਅੰਦਰ (ਮਨ ਦੇ ਅੰਦਰ) ਤੋਂ ਹੀ ਹੈ :

ਜਾ ਕਾਰਣਿ ਜਗੁ ਢੂਢਿਅਉ ਨੇਰਉ ਪਾਇਅਉ ਤਾਹਿ ॥

(ਗਉੜੀ ਬਾਵਨ ਅਖਰੀ ਕਬੀਰ ਜੀ/੩੪੧)

ਗੁਰੂ ਸਾਹਿਬਾਨ ਨੇ ਆਪਣਾ ਨਿੱਜੀ ਤਜਰਬਾ ਵੀ ਸਾਡੇ ਸਾਹਮਣੇ ਰੱਖਿਆ ਹੈ ਤੇ ਸਾਨੂੰ ਬੜਾ ਸਪੱਸ਼ਟ ਕਰਕੇ ਦੱਸਿਆ ਹੈ ਕਿ ਉਨ੍ਹਾਂ ਨੇ ਵਾਹਿਗੁਰੂ ਵੀ ਜੀ ਨੂੰ ਬਾਹਰ ਬਹੁਤ ਟੋਲਿਆ, ਪਰ ਆਖਿਰ ਉਸ ਦੀ ਪ੍ਰਾਪਤੀ ਘਰ ਆ ਕੇ ਅਰਥਾਤ ਆਪਣੇ ਸਰੀਰ ਵਿਚ ਹੀ ਹੋਈ। ਸੋ ਗੁਰੂ ਸਾਹਿਬ ਜੀ ਦੱਸਦੇ ਹਨ:



ਦਹਦਿਸ ਖੋਜਤ ਹਮ ਫਿਰੇ ਮੇਰੇ ਲਾਲ ਜੀਉ
ਹਰਿ ਪਾਇਅੜਾ ਘਰਿ ਆਏ ਰਾਮ ॥ (ਬਿਹਾਗੜਾ ਮ. ੫/੫੪੨)
ਜਿਸ ਕਾਰਣਿ ਹਉ ਢੂੰਢਿ ਢੂਢੇਦੀ
ਸੋ ਸਜਣੁ ਹਰਿ ਘਰਿ ਪਾਇਆ ॥ (ਵਡਹੰਸ ਮ. ੪/੫੭੨)

ਗੁਰੂ ਸਾਹਿਬਾਨ ਨੇ ਤੇ ਹੋਰ ਭਗਤਾਂ ਨੇ ਜਿਥੇ ਇਹ ਕਿਹਾ ਹੈ ਕਿ ਉਨ੍ਹਾਂ ਨੂੰ ਪਰਮਾਤਮਾ ਦੀ ਪ੍ਰਾਪਤੀ ਆਪਣੇ ਅੰਦਰ ਹੋਈ, ਉਥੇ ਹੀ ਉਨ੍ਹਾਂ ਨੇ ਇਹ ਵੀ ਬੜਾ ਸਪੱਸ਼ਟ ਕਰਕੇ ਦੱਸਿਆ ਹੈ ਕਿ ਉਨ੍ਹਾਂ ਨੂੰ ਪਰਮਾਤਮਾ ਦੀ ਪ੍ਰਾਪਤੀ ਮਨ ਦੇ ਅੰਦਰ ਹੀ ਹੋਈ, ਜਾਂ ਆਪਣੇ ਹਿਰਦੇ ਅੰਦਰ ਹੀ ਹੋਈ :

ਬਨੁ ਬਨੁ ਫਿਰਤੀ ਖੋਜਤੀ ਹਾਰੀ ਬਹੁ ਅਵਗਾਹਿ ॥

ਨਾਨਕ ਭੇਟੇ ਸਾਧ ਜਬ ਹਰਿ ਪਾਇਆ ਮਨ ਮਾਹਿ ॥

(ਆਸਾ ਮ. ੫/੪੫੫)

ਪ੍ਰਭ ਮਿਲਿਆ ਤਾ ਚੂਕੀ ਡੰਝਾ ॥
ਨਾਨਕ ਲਧਾ ਮਨ ਤਨ ਮੰਝਾ ॥ (ਆਸਾ ਮ. ੫/੩੭੩)

ਜਿਹ ਠਾਕੁਰ ਕਉ ਸੁਨਤ ਅਗਾਧਿ
ਬੋਧਿ ਸੋ ਰਿਦੈ ਗੁਰਿ ਦਇਆ ॥ (ਸੋਰਠਿ ਮ. ੫/੬੧੨)

ਹਠ ਮੰਝਾਹੁ ਮੈ ਮਾਣਕ ਲਧਾ ॥
ਮੁਲਿ ਨ ਘਿਧਾ ਮੈਕੂ ਸਤਿਗੁਰਿ ਦਿਤਾ ॥

(ਰਾਮਕਲੀ ਕੀ ਵਾਰ ਮ. ੫/੯੬੪)

ਗੁਰਬਾਣੀ ਵਿਚ ਇਹ ਵੀ ਸਪੱਸ਼ਟ ਕੀਤਾ ਹੈ ਕਿ ਜਿਨ੍ਹਾਂ ਭਾਗਵਾਨਾਂ ਨੂੰ ਵੀ ਆਪਣੇ ਅੰਦਰ ਪਰਮਾਤਮਾ ਦੇ ਜੋਤ ਰੂਪ ਵਿਚ ਦਰਸ਼ਨ ਹੋਏ ਜਾਂ ਉਸਦੀ ਪ੍ਰਾਪਤੀ ਹੋਈ, ਉਨ੍ਹਾਂ ਨੂੰ ਗੁਰਮੁਖਿ (ਗੁਰੂ ਦੇ ਮੁਖ ਚੋਂ ਨਿਕਲੇ ਬਚਨ ਤੇ, ਜਾਂ ਗੁਰੂ ਦੀ ਦਿੱਤੀ ਮਤ ਤੇ ਚੱਲਕੇ ਜਾਂ ਉਸਦੀ ਦਿੱਤੀ ਮਤ ਅਨੁਸਾਰ ਵਾਹਿਗੁਰੂ ਜੀ ਦਾ ਨਾਮ ਸਿਮਰਕੇ) ਹੀ ਹੋਈ ਹੈ। ਸੋ ਕਿਹਾ ਹੈ:



ਕਹਾ ਚਲਹੁ ਮਨ ਰਹਹੁ ਘਰੇ ॥
ਗੁਰਮੁਖਿ ਰਾਮ ਨਾਮਿ ਤ੍ਰਿਪਤਾਸੇ ਖੋਜਤ ਪਾਵਹੁ ਸਹਜਿ ਹਰੇ ॥

(ਆਸਾ ਮ. ੧/੪੧੪)

ਗੁਰਮੁਖਿ ਨਾਮੁ ਧਿਆਈਐ ਮਥਿ ਤਤੁ ਕਢੋਲੈ ॥
ਅੰਤਰਿ ਪਰਗਾਸੁ ਘਟਿ ਚਾਨਣਾ ਹਰਿ ਲਧਾ ਟੋਲੈ ॥

(ਰਾਮਕਲੀ ਕੀ ਵਾਰ ਮ. ੩/੯੫੫)

ਘਰ ਹੀ ਅੰਦਰਿ ਸਾਚਾ ਸੋਈ ॥
ਗੁਰਮੁਖਿ ਵਿਰਲਾ ਬੂਝੈ ਕੋਈ ॥ (ਮਾਰੂ ਮ. ੩/੧੦੬੦)

ਸਚੁ ਸਚੇ ਕੇ ਜਨ ਭਗਤ ਹਹਿ
ਸਚੁ ਸਚਾ ਜਿਨੀ ਅਰਾਧਿਆ ॥

ਜਿਨ ਗੁਰਮੁਖਿ ਖੋਜ ਢੰਢੋਲਿਆ ॥
ਤਿੰਨ ਅੰਦਰੁ ਹੀ ਸਚੁ ਲਾਧਿਆ ॥

(ਗਉੜੀ ਕੀ ਵਾਰ ਮ. ੪/੩੧੩)

## ਜੋਤ ਦਾ ਅੰਦਰ ਪ੍ਰਗਟ ਹੋਣਾ

ਵਾਹਿਗੁਰੂ ਜੀ ਨੂੰ ਆਪਣੇ ਅੰਦਰ, ਆਪਣੇ ਮਨ ਵਿਚ ਜਾਂ ਆਪਣੇ ਹਿਰਦੇ ਵਿਚ ਹੀ ਢੂੰਡ ਲੈਣ ਤੇ ਜੋਤ ਸਰੂਪ ਵਿਚ ਉਸ ਦੇ ਦਰਸ਼ਨ ਕਰ ਲੈਣ ਨੂੰ, ਗੁਰਬਾਣੀ ਵਿਚ ਪਰਮਾਤਮਾ ਦਾ ਜਾਂ ਜੋਤ ਦਾ ਪ੍ਰਗਟ ਹੋਣਾ (ਲੁਕੇ ਹੋਏ ਤੋਂ ਪ੍ਰਗਟ ਹੋਣਾ) ਵੀ ਕਿਹਾ ਹੈ, ਤੇ ਦੱਸਿਆ :

ਸਭ ਏਕਾ ਜੋਤਿ ਜਾਣੈ ਜੇ ਕੋਈ ॥
ਸਤਿਗੁਰੁ ਸੇਵਿਐ ਪਰਗਟੁ ਹੋਈ ॥ (ਮਾਝ ਮ. ੩/੧੨੦)

ਗੁਰਬਾਣੀ ਵਿਚ ਹੀ ਹੋਰ ਕਈ ਥਾਵਾਂ ਤੇ ਵੀ ਇਸੇ ਅਵੱਸਥਾ ਬਾਰੇ ਦੱਸਿਆ ਹੈ ਤੇ ਜੋਤ ਦਾ ਪ੍ਰਗਟ ਹੋਣਾ ਹੀ ਕਿਹਾ ਹੈ :



ਸਭਨਾ ਕਾ ਪ੍ਰਭੁ ਏਕ ਹੈ ਦੂਜਾ ਅਵਰੁ ਨ ਕੋਇ ॥
ਗੁਰ ਪਰਸਾਦੀ ਮਨਿ ਵਸੈ ਤਿਤੁ ਘਟਿ ਪਰਗਟੁ ਹੋਇ ॥

(ਸੂਹੀ ਮ. ੭੫੭)

ਜੋ ਸਚੁ ਦੇਇ ਤਾ ਪਾਏ ਕੋਈ ॥
ਗੁਰ ਪਰਸਾਦੀ ਪਰਗਟੁ ਹੋਈ ॥ (ਮਾਰੂ ਮ. ੩/੧੦੬੨)

ਹਰਿ ਹਰਿ ਪ੍ਰਗਟੁ ਕੀਓ ਗੁਰ ਪੂਰੈ
ਸਿਰੁ ਵੇਚਿਓ ਗੁਰ ਪਹਿ ਮੋਲੀ ॥ (ਗਉੜੀ ਪੂਰਬੀ ਮ. ੪/੧੬੯)

ਗੁਰਬਾਣੀ ਵਿਚ ਇਹ ਵੀ ਸਪੱਸ਼ਟ ਕਰਕੇ ਦੱਸਿਆ ਹੈ ਕਿ ਜਿਨ੍ਹਾਂ ਭਾਗਵਾਨਾਂ ਨੂੰ ਜੋਤ ਸਰੂਪੀ ਪਰਮਾਤਮਾ ਦੇ ਦਰਸ਼ਨ ਹੋਏ ਜਾਂ ਜਿਨ੍ਹਾਂ ਵਿਚ ਜੋਤਿ ਪ੍ਰਗਟਿ ਹੋਈ, ਉਨ੍ਹਾਂ ਦੇ ਆਪਣੇ ਅੰਦਰ ਹੀ ਪ੍ਰਗਟ ਹੋਈ ਤੇ ਜੋਤਿ ਦਾ ਪ੍ਰਕਾਸ਼ ਉਨ੍ਹਾਂ ਦੇ ਅੰਦਰ ਹੀ ਜਾਂ ਹਿਰਦੇ ਵਿਚ ਹੀ ਹੋਇਆ :

ਅੰਤਰਿ ਜੋਤਿ ਪ੍ਰਗਟੀ ਮਨੁ ਮਾਨਿਆ
ਹਰਿ ਸਹਿਜ ਸਮਾਧਿ ਲਗਾਇ ॥ (ਗਾਰੰਗ ਮ. ੪/੧੧੯੯)
ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ
ਉਆ ਕੀ ਕਹੀ ਨ ਜਾਇ ਕਹਾਵਤ ॥ (ਸਾਰੰਗ ਮ. ੫/੧੨੦੫)

ਸਰੀਰਕ ਪੱਖ ਤੋਂ ਵਿਚਾਰੀਏ ਤਾਂ ਸਾਡੇ ਹਿਰਦੇ, ਸਾਡੇ ਮਨ (ਜਾਂ ਸਾਡੀ ਆਤਮਾ) ਤੇ ਇਨ੍ਹਾਂ ਨਾਲ ਸੰਬੰਧਤ ਸੋਝੀ ਦਾ ਵਾਸਾ, ਸਾਡੇ ਮੱਥੇ ਦੇ ਅੰਦਰ (ਸਾਡੇ ਦਿਵਾਗ ਵਿਚ) ਹੀ ਹੁੰਦਾ ਹੈ। ਇਸੇ ਲਈ ਗੁਰਬਾਣੀ ਵਿਚ ਜਿਥੇ ਜੋਤ ਰੂਪ ਬ੍ਰਹਮ ਦਾ ਹਿਰਦੇ ਵਿਚ ਜਾਂ ਮਨ ਵਿਚ ਪ੍ਰਗਟ ਹੋਣਾ ਦੱਸਿਆ ਹੈ, ਉਥੇ ਹੀ ਉਸ ਦਾ ਮੱਥੇ ਅੰਦਰ ਪ੍ਰਗਟ ਹੋਣਾ ਵੀ ਦੱਸਿਆ ਹੈ ਤੇ ਕਿਹਾ ਹੈ :

ਗੁਝੜ ਲਧਮੁ ਲਾਲੁ ਮਥੈ ਹੀ ਪਰਗਟ ਥਿਆ ॥
(ਮਾਰੂ ਵਾਰ ਮ. ੫ ਡਖਣੇ ੧੦੯੬)

ਇਸ ਤੁਕ ਅੰਦਰ ਗੁਰੂ ਸਾਹਿਬ ਜੀ ਨੇ ਬ੍ਰਹਮ ਜੋਤ ਦੇ ਆਪਣੇ ਅੰਦਰ ਪ੍ਰਗਟ ਹੋਣ ਬਾਰੇ ਆਪਣਾ ਨਿੱਜੀ ਤਜਰਬਾ ਸਾਨੂੰ ਦੱਸਿਆ ਹੈ। ਉਹ ਫੁਰਮਾਉਂਦੇ ਹਨ ਕਿ ਜਿਹੜਾ ਲਾਲ ਅਰਥਾਤ ਜੋਤ ਰੂਪ ਵਾਹਿਗੁਰੂ ਸਾਡੇ ਹਿਰਦੇ ਵਿਚ ਹੀ ਗੁੱਝਾ ਸੀ, ਜਾਂ ਲੁਕਿਆ ਹੋਇਆ ਸੀ, ਉਹ ਸਾਨੂੰ ਲੱਭ ਪਿਆ ਤੇ ਸਾਡੇ ਮੱਥੇ ਅੰਦਰ ਹੀ ਪ੍ਰਗਟ ਹੋ ਗਿਆ। ਭਾਵ ਇਸ ਤੋਂ ਵੀ ਹਿਰਦੇ ਅੰਦਰ ਜਾਂ ਮਨ ਅੰਦਰ, ਪ੍ਰਗਟ ਹੋਣ ਤੋਂ ਹੀ ਹੈ।

ਪਿੱਛੇ ਇਕ ਵਿਚਾਰ ਵਿਚ ਕਬੀਰ ਜੀ ਦੀ ਇਹ ਤੁਕ ਵੀ ਆਈ ਸੀ :

ਉਲਟਾ ਰਹੈ ਅਭੰਗ ਅਛੇਦ ॥ (ਗਉੜੀ ਕਬੀਰ ਜੀ/੩੪੩)

ਇਸ ਤੁਕ ਦੇ ਹਿਸਾਬ ਨਾਲ ਵੀ 'ਅਭੰਗ' ਤੇ 'ਅਛੇਦ' ਬ੍ਰਹਮ ਅਰਥਾਤ ਨਿਰੰਕਾਰ ਸਰੂਪ ਵਾਹਿਗੁਰੂ ਦਾ ਵਾਸਾ ਸਾਡੇ ਮੱਥੇ ਅੰਦਰ ਹੀ ਹੈ, ਕਿਉਂਕਿ ਸਾਧਾਰਨ ਤੌਰ ਤੇ ਆਕਾਰ ਦੇ ਪਸਾਰੇ ਵਿਚ ਵੇਖਦਿਆਂ,

ਜੇ ਅਸੀਂ ਦ੍ਰਿਸ਼ਟੀ ਨੂੰ ਸੁਰਤੀ ਦੁਆਰਾ ਉਲਟਾ ਕੇ ਆਪਣੀਆਂ ਅੱਖਾਂ ਵੱਲ ਲਿਆਈਏ ਤਾਂ ਵੀ ਉਹ ਮੱਥੇ ਅੰਦਰ ਹੀ ਜਾਂਦੀ ਹੈ ਤੇ ਕਬੀਰ ਜੀ ਨੇ ਉੱਥੇ ਹੀ ਪਰਮਾਤਮਾ ਦਾ ਵਾਸਾ ਦੱਸਿਆ ਹੈ। ਇਸੇ ਤਰ੍ਹਾਂ ਸਾਡੇ 'ਚੇਤ-ਮਨ' (ਤੇ ਉਨ੍ਹਾਂ 'ਚ ਪਰਵੇਸ਼ ਕਰ ਰਹੀ ਸੋਝੀ, ਸਾਡੀ ਮੈਂ-ਬਿਰਤੀ ਤੇ ਆਤਮਾ) 'ਅਰਧ ਚੇਤ-ਮਨ', ਅਚੇਤ-ਮਨ' (ਜਾਂ ਜੋਤ ਸਰੂਪ ਵਾਹਿਗੁਰੂ) 'ਤ੍ਰਿਕੁਟੀ', 'ਦਸਵਾਂ ਦੁਆਰ' ਤੇ 'ਨਿਜ ਘਰ' ਆਦਿ, ਸਾਰਿਆਂ ਦਾ ਵਾਸਾ ਸਾਡੇ ਮੱਥੇ ਅੰਦਰ, ਜਾ ਸਾਡੇ ਦਿਮਾਗ ਵਿਚ ਹੀ ਹੁੰਦਾ ਹੈ।

ਜਿਹੜੇ ਭਾਗਸ਼ਾਲੀ ਲੋਕਾਂ ਦੇ ਹਿਰਦਿਆਂ ਵਿਚ ਪਰਮਾਤਮਾ ਜੋਤ ਰੂਪ ਵਿਚ ਪ੍ਰਗਟ ਹੁੰਦਾ ਹੈ ਜਾਂ ਜਿਹੜੇ ਸਿਮਰਨ ਦੁਆਰਾ ਉਸ ਨੂੰ ਆਪਣੇ ਅੰਦਰ ਪ੍ਰਗਟ ਕਰ ਲੈਂਦੇ ਹਨ, ਉਨ੍ਹਾਂ ਦੀ ਵੀ ਗੁਰਬਾਣੀ ਵਿਚ ਬਹੁਤ ਉਪਮਾ ਕੀਤੀ ਹੈ, ਜਿਵੇਂ:

ਸੇ ਵਡਭਾਗੀ ਨਾਨਕਾ ਜਿਨ ਗੁਰਮੁਖਿ ਪ੍ਰਗਟ ਹੋਇ ॥



(ਵਾਰ ਮਲਾਰ ਕੀ ਮ. ੧/੧੨੮੫)

ਜਨ ਨਾਨਕ ਤਿਨ ਕੇ ਬਲਿ ਬਲਿ ਜਾਈਐ
ਜਿਹ ਘਟਿ ਪਰਗਟੀਆਏ ॥ (ਭੈਰਉ ਮ. ੫/੧੧੩੬)

ਗੁਰਮੁਖਿ ਪ੍ਰਗਟੁ ਭਇਆ ਤਿਨ ਜਨ ਕਉ
ਜਿਨ ਧੁਰਿ ਮਸਤਕਿ ਲੇਖ ਲਿਖਾਇਦਾ ॥

(ਮਾਰੂ ਸੋਲਹੇ ਮ. ੫/੧੦੭

ਪਰ ਜਿਥੇ ਜੋਤ ਸਰੂਪ ਵਾਹਿਗੁਰੂ ਗੁਪਤ ਤੋਂ ਪ੍ਰਗਟ ਨਹੀਂ ਹੋਇਆ ਜਾਂ ਵਿਧੀ ਅਨੁਸਾਰ ਸਿਮਰਨ ਕਰਕੇ ਉਸ ਨੂੰ ਪ੍ਰਗਟ ਨਹੀਂ ਕੀਤਾ ਗਿਆ, ਉਨ੍ਹਾਂ ਮਨੁੱਖਾਂ ਦਾ ਵੀ ਤੇ ਉਨ੍ਹਾਂ ਦੇ ਸਾਰੇ ਪਿੰਡ ਜਾਂ ਸ਼ਹਿਰ ਦਾ ਵੀ ਬਹੁਤ ਖੰਡਨ ਕੀਤਾ ਹੈ ਤੇ ਇਥੋਂ ਤੱਕ ਕਿਹਾ:

ਜਿਤੁ ਘਰਿ ਹਰਿ ਕੰਤੁ ਨ ਪ੍ਰਗਟਾਈ,

ਭਠਿ ਨਗਰ ਸੇ ਗ੍ਰਾਮ ॥ (ਬਾਰਾ ਮਾਹਾ ਮਾਝ ਮ. ੫/੧੩੩)

ਗੁਰਬਾਣੀ ਵਿਚ ਇਹ ਵੀ ਬੜਾ ਸਪੱਸ਼ਟ ਕਰਕੇ ਦੱਸਿਆ ਹੈ ਕਿ ਵਾਹਿਗੁਰੂ ਜੀ ਗੁਰਮੁਖਾਂ ਦੇ ਹਿਰਦੇ (ਜਿਹੜੇ ਗੁਰਮਤਿ ਤੇ ਚਲਦੇ ਹਨ) ਅਤੇ ਸੰਤਾਂ ਮਹਾਤਮਾ ਦੇ ਹਿਰਦੇ ਵਿਚ ਪ੍ਰਗਟ ਹੁੰਦਾ ਹੈ :

ਘਟਿ ਘਟਿ ਗੁਪਤੁ ਉਪਾਏ ਵੇਖੈ,
ਪਰਗਟੁ ਗੁਰਮੁਖਿ ਸੰਤ ਜਨਾ ॥ (ਬਸੰਤ ਮ. ੧/੧੧੭੨)
ਕਲੀ ਕਾਲ ਮਹਿ ਰਵਿਆ ਰਾਮੁ ॥
ਘਟਿ ਘਟਿ ਪੂਰਿ ਰਹਿਆ ਪ੍ਰਭੁ ਏਕੋ
ਗੁਰਮੁਖਿ ਪਰਗਟੁ ਹਰਿ ਹਰਿ ਨਾਮੁ ॥
(ਪ੍ਰਭਾਤੀ ਮ. ੩/੧੩੩੪)

ਸੋ ਵਾਹਿਗੁਰੂ ਜੀ ਨੂੰ ਆਪਣੇ ਅੰਦਰ ਪ੍ਰਗਟ ਕਰਨ ਲਈ ਸਾਨੂੰ ਵੀ ਗੁਰਮਤਿ ਤੇ ਚੱਲ ਕੇ ਤੇ ਨਾਮ ਸਿਮਰਨ ਦੀ ਲੋੜ ਹੈ ।

ਗੁਰੂ ਸਾਹਿਬਾਨ ਨੇ ਗੁਰਬਾਣੀ ਵਿਚ ਆਪਣਾ ਨਿੱਜੀ ਤਜਰਬਾ ਵੀ ਬੜਾ ਸਪੱਸ਼ਟ ਕਰਕੇ ਦੱਸਿਆ ਹੈ ਕਿ ਗੁਰੂ ਜੀ ਦੀ ਮਿਹਰ ਦੁਆਰਾ ਜਦ ਉਨ੍ਹਾਂ ਅੰਦਰ ਜੋਤ ਪ੍ਰਗਟ ਹੋਈ ਤਾਂ ਉਨ੍ਹਾਂ ਦੇ ਵੀ ਮਨ ਅੰਦਰ ਹੀ ਪ੍ਰਗਟ ਹੋਈ । ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ :

ਖੁਦੀ ਮਿਟੀ ਚੂਕਾ ਭੋਲਾਵਾ,
ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ ॥ (ਮਾਝ ਮ. ੫/੧੦੪)

ਹੋਰ ਭਾਗਵਾਨਾਂ ਬਾਰੇ ਵੀ ਗੁਰੂ ਸਾਹਿਬਾਨ ਨੇ ਦੱਸਿਆ ਹੈ ਕਿ ਜੋਤ ਰੂਪ ਵਾਹਿਗੁਰੂ ਜੀ ਉਨ੍ਹਾਂ ਦੇ ਹਿਰਦੇ ਵਿਚ ਹੀ ਪ੍ਰਗਟ ਹੋਇਆ :

ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ,
ਸੋ ਗੁਰ ਸਰਣਾਈ ਭਜਿ ਪਇਆ ॥
(ਪ੍ਰਭਾਤੀ ਮ. ੩/੧੩੩੪)

ਹੇਠ ਲਿਖੀਆਂ ਤੁਕਾਂ ਵਿਚ ਜੋਤ ਸਰੂਪ ਪਰਮਾਤਮਾ ਦੇ ਪ੍ਰਗਟ

ਹੋਣ ਦੀ ਥਾਵੇਂ ਉਸਦਾ ਨਜ਼ਰੀਂ ਆਉਣਾ, ਉਸਦਾ ਦੇਖਣਾ ਜਾਂ ਦਿਖਾਉਣਾ ਆਦਿ ਵੀ ਕਿਹਾ ਹੈ। ਪਰ ਭਾਵ ਇਸ ਤੋਂ ਵੀ ਉਹੀ ਹੈ :

ਨਾਨਕ ਗੁਰਮੁਖਿ ਨਦਰੀ ਆਇਆ,
ਹਰਿ ਇਕੋ ਸੁਘੜੁ ਸੁਜਾਣੀਐ ॥

(ਵਾਰ ਮਾਝ ਕੀ ਮ. ੧/੧੩੮)

ਮੇਰੈ ਅੰਤਰਿ ਪ੍ਰੀਤਿ ਲਗੀ ਦੇਖਨ ਕਉ,
ਗੁਰਿ ਹਿਰਦੇ ਨਾਲਿ ਦਿਖਾਇਆ ॥

(ਗਉੜੀ ਪੂਰਬੀ ਮ.੪/੧੭੨)

ਗੁਰਬਾਣੀ ਵਿਚ ਇਹ ਵੀ ਬੜਾ ਸਪੱਸ਼ਟ ਕਰਕੇ ਦੱਸਿਆ ਕਿ ਜਦੋਂ ਵੀ ਵਾਹਿਗੁਰੂ ਜੋਤ ਸਰੂਪ ਵਿਚ ਪ੍ਰਗਟ ਹੁੰਦਾ ਹੈ, ਗੁਰਮਤੀ ਜਾਂ ਗੁਰਮਤਿ (ਗੁਰਮਤਿ ਤੇ ਚੱਲਣ ਨਾਲ ਜਾਂ ਗੁਰਮਤਿ ਅਨੁਸਾਰ ਨਾਮ ਸਿਮਰਨ ਨਾਲ) ਹੀ ਪ੍ਰਗਟ ਹੁੰਦਾ ਹੈ। ਇਸੇ ਲਈ ਕਿਹਾ ਹੈ :

ਸਭ ਮਹਿ ਵਸੈ ਪ੍ਰਭੁ ਏਕੋ ਸੋਇ ॥

ਗੁਰਮਤੀ ਘਟਿ ਪਰਗਟੁ ਹੋਇ ॥ (ਧਨਾਸਰੀ ਮ. ੩/੬੬੩)

ਊਤਮ ਗਤਿ ਮਿਤਿ ਹਰ ਗੁਨ ਸਰੀਰ ॥
ਗੁਰਮਤਿ ਪ੍ਰਗਟੇ ਰਾਮ ਨਾਮ ਹੀਰ ॥ (ਬਸੰਤ ਮ. ੧/੧੧੬੯)

ਗੁਰਬਾਣੀ ਵਿਚ ਜਿਵੇਂ 'ਗੁਰਮਤੀ' ਜਾਂ 'ਗੁਰਮਤਿ' (ਗੁਰਮਤ ਤੇ ਚੱਲ ਕੇ) ਪਰਮਾਤਮਾ ਦਾ ਪ੍ਰਗਟ ਹੋਣਾ ਦੱਸਿਆ ਹੈ। ਉਵੇਂ ਹੀ ਇਨ੍ਹਾਂ ਦੀ ਥਾਵੇਂ 'ਗੁਰਮੁਖਿ' ਸ਼ਬਦ ਵਰਤ ਕੇ ਵੀ ਵਾਹਿਗੁਰੂ ਜੀ ਦਾ ਪ੍ਰਗਟ ਹੋਣਾ ਦਸਿਆ ਹੈ। ਪਰ ਭਾਵ ਇਸ ਤੋਂ ਵੀ ਉਹੀ ਹੈ :

ਨਿਰਭਉ ਨਿਰੰਕਾਰੁ ਅਲਖੁ ਹੈ ਗੁਰਮੁਖਿ ਪ੍ਰਗਟੀਆ ॥

(ਗੂਜਰੀ ਵਾਰ ਮ. ੩/੫੧੬)

ਕੋਇ ਨ ਜਾਣੈ ਕੀਮ ਕੇਵਡੁ ਮਦਿਆ ॥

ਸਚਾ ਸਾਹਿਬੁ ਆਪਿ ਗੁਰਮੁਖਿ ਪਰਗਟਿਆ ॥

(ਰਾਮਕਲੀ ਕੀ ਵਾਰ ਮ. ੫/੯੫੭)

ਨਾਨਕ ਗੁਰਤੁ ਵਰਤਦਾ ਪਿਆਰਾ,
ਗੁਰਮੁਖਿ ਪ੍ਰਗਟੁ ਹੋਇ ॥ (ਸੋਰਠਿ ਮ. ੪/੬੦੫)

ਗੁਰਮੁਖਿ ਪ੍ਰਗਟੁ ਹੋਆ ॥
ਮੇਰਾ ਹਰਿ ਪ੍ਰਭੁ ਅਨਦਿਨੁ ਹਰਿ ਗੁਣ ਗਾਇ ॥

(ਭੈਰਉ ਮ. ੩/੧੧੩੨)

ਪਰ ਵਾਹਿਗੁਰੂ ਜੀ ਦਾ ਜੋਤ ਰੂਪ ਵਿਚ ਅੰਤਰ-ਆਤਮੇ ਪ੍ਰਗਟ ਹੋਣਾ, ਉਸ ਨੂੰ ਦੇਖਣਾ, ਉਸਦਾ ਨਜ਼ਰੀਂ ਆਉਣਾ, ਜਾਂ ਆਤਮਕ ਗੁਰ ਦਾ, ਮਨ ਬਿਰਤੀ ਅਗੋਂ ਹਉਮੈ ਤੇ ਅਗਿਆਨਤਾ ਦਾ ਪਰਦਾ ਹਟਾ ਕੇ ਜੋਤ ਦਾ ਦਿਖਾਉਣਾ (ਜਾਂ ਜੋਤ ਦੇ ਦਰਸ਼ਨ ਕਰਾ ਦੇਣਾ) ਇਹ ਸਭ ਇਕੋ ਅਵੱਸਥਾ ਦੀ ਗੱਲ ਹੈ। ਇਸੇ ਲਈ ਗੁਰਬਾਣੀ ਵਿਚ ਜਿਥੇ ਜੋਤ ਦਾ ਪ੍ਰਗਟ ਹੋਣਾ 'ਗੁਰਮਤਿ' ਜਾਂ 'ਗੁਰਮੁਖਿ' ਦੱਸਿਆ ਹੈ, ਉਥੇ ਹੀ ਉਸ ਨੂੰ ਦੇਖਣਾ, ਉਸ ਨੂੰ ਦਿਖਾਉਣਾ ਜਾਂ ਉਸਦੀ ਨਜ਼ਰੀਂ ਆਉਣਾ ਆਦਿ ਵੀ 'ਗੁਰਮੁਖਿ' ਜਾਂ 'ਗੁਰਮਤਿ' ਦੱਸਿਆ ਹੈ ਤੇ ਕਿਹਾ ਹੈ :

ਪੂਰਨ ਪੂਰਿ ਰਹਿਆ ਸਭ ਆਪੇ,
ਗੁਰਮਤਿ ਨਦਰੀ ਆਵਣਿਆ ॥ (ਮਾਝ ਮ. ੩/੧੧੯)

ਤੂੰ ਅਲਖ ਅਗੋਚਰੁ ਅਗਮੁ ਹੈ ਗੁਰਮਤਿ ਦਿਖਾਈ ॥

(ਵਾਰ ਮਲਾਰ ਕੀ ਮ. ੧/੧੨੯੧)

ਅਦਿਸਟੁ ਅਗੋਚਰੁ ਅਲਖੁ ਨਿਰੰਜਨ
ਸੋ ਦੇਖਿਆ ਗੁਰਮੁਖਿ ਆਖੀ ॥ (ਸਿਰੀ ਰਾਗੁ ਕੀ ਵਾਰ ਮ. ੪/੮੭)

ਪਰ ਹੁਣ ਇਥੇ ਸੰਬੰਧ ਵਿਚ ਹੇਠ ਲਿਖੀ ਤੁਕ ਵੱਲ ਵੀ ਧਿਆਨ ਦਿਉ, ਜਿਸ ਵਿਚ ਕਿਹਾ ਹੈ :

ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ ਸੰਜਮਿ ਕਾਢਿ ਕਢੀਜੈ ॥

ਰਾਮ ਨਾਮੁ ਹੈ ਜੋਤਿ ਸਬਾਈ ਤਤੁ ਗੁਰਮਤਿ ਕਾਢਿ ਲਈਜੈ ॥
(ਕਲਿਆਨ ਮ. ੪/੧੩੨੩)

ਇਸ ਤੁਕ ਵਿਚ ਵਾਹਿਗੁਰੂ ਜੀ ਨੂੰ ਗੁਪਤ ਤੋਂ ਪ੍ਰਗਟ ਕਰਨ ਵਾਲੇ ਸਿਧਾਂਤ ਨੂੰ ਹੀ ਇਕ ਉਦਾਹਰਣ ਦੁਆਰਾ ਸਮਝਾਇਆ ਹੈ ਤੇ ਕਿਹਾ ਹੈ, ਜਿਵੇਂ ਲਕੜੀ ਵਿਚ ਅੱਗ ਗੁਪਤ ਰੂਪ ਵਿਚ ਹੁੰਦੀ ਹੈ, ਪਰ ਲਕੜੀ ਨੂੰ ਵਿਧੀ ਅਨੁਸਾਰ ਮਥਣ (ਜਾਂ ਰਗੜਨ) ਨਾਲ ਉਹ ਗੁਪਤ ਤੋਂ ਪ੍ਰਗਟ ਰੂਪ ਵਿਚ ਆ ਜਾਂਦੀ ਹੈ, ਉਵੇਂ ਹੀ ਜੋਤ ਸਰੂਪੀ ਵਾਹਿਗੁਰੂ ਵੀ ਸਭ ਜਗ੍ਹਾ ਗੁਪਤ ਰੂਪ ਵਿਚ ਭਰਪੂਰ ਹੈ। ਪਰ ਤੁਸੀਂ ਉਸ ਲੁਕੇ ਹੋਏ ਗੁਪਤ ਰੂਪ ਤਤੁ ਨੂੰ 'ਗੁਰਮਤਿ' (ਜਾਂ ਗੁਰਮਤਿ ਵਿਚ ਦੱਸੀ ਵਿਧੀ ਅਨੁਸਾਰ) ਬਾਹਰ ਕੱਢ ਲਵੋ।

ਉਪਰੋਕਤ ਤੁਕ ਵਿਚ ਆਏ 'ਗੁਰਮਤਿ ਕਾਢਿ ਲਈਜੈ' ਤੋਂ ਇਸੇ ਖਿਆਲ ਦੀ ਹੋਰ ਵੀ ਪੁਸ਼ਟੀ ਹੋ ਜਾਂਦੀ ਹੈ ਕਿ ਵਾਹਿਗੁਰੂ ਜੀ ਨੂੰ ਜੋਤ ਰੂਪ ਵਿਚ ਪ੍ਰਗਟ ਕਰਨ ਦੀ ਤੇ ਉਸਦੇ ਦਰਸ਼ਨ ਕਰਨ ਦੀ ਵਿਧੀ ਵੀ ਕਿਧਰੇ ਨਾ ਕਿਧਰੇ ਗੁਰਬਾਣੀ ਵਿਚ ਹੀ ਦਿੱਤੀ ਹੋਵੇਗੀ ਤੇ ਗੁਰਬਾਣੀ ਵਿਚੋਂ ਹੀ ਮਿਲੇਗੀ ਤੇ ਉਹੀ ਸਿਮਰਨ ਦੀ ਸਹੀ ਵਿਧੀ ਵੀ ਹੋ ਸਕਦੀ ਹੈ।

ਪਿਛਲੀ ਵਿਚਾਰ ਤੋਂ ਬਹੁਤ ਸਪੱਸ਼ਟ ਹੋ ਜਾਂਦਾ ਹੈ ਕਿ ਗੁਰਮਤਿ ਅਨੁਸਾਰ ਪਰਮਾਤਮਾ ਸਾਰਿਆਂ ਦੇ ਅੰਦਰ ਹੈ। ਅੰਦਰ ਹੀ ਅਸੀਂ ਉਸ ਨੂੰ ਖੋਜਣਾ ਹੈ ਤੇ ਸਾਡੇ ਅੰਦਰ ਹੀ ਜਾਂ ਸਾਡੇ ਹਿਰਦਿਆਂ ਵਿਚ ਹੀ ਉਸਨੇ ਜੋਤ ਰੂਪ ਵਿਚ ਪ੍ਰਗਟ ਹੋਣਾ ਹੈ। ਇਸੇ ਲਈ ਪਰਮਾਤਮਾ ਨੂੰ ਬਾਹਰ ਬਾਹਰ ਲੱਭਦੇ ਫਿਰਨ ਵਾਲਿਆਂ ਦਾ ਖੰਡਨ ਕੀਤਾ ਹੈ।

ਪਰ ਗੁਰਬਾਣੀ ਵਿਚ ਹੀ ਅਜਿਹੀਆਂ ਤੁਕਾਂ ਵੀ ਆਉਂਦੀਆਂ ਹਨ ਜਿਹੜੀਆਂ ਉਪਰੋਕਤ ਸਿਧਾਂਤ ਨਾਲ ਟਕਰਾਉਂਦੀਆਂ ਜਾਪਦੀਆਂ ਹਨ। ਇਸ ਸੰਬੰਧ ਵਿਚ ਹਠ ਲਿਖੀ ਤੁਕ ਵੱਲ ਧਿਆਨ ਦਿਉ :

ਅੰਤਰਿ ਬਾਹਰਿ ਹਰਿ ਪ੍ਰਭੁ ਏਕੋ

ਦੂਜਾ ਅਵਰੁ ਨ ਕੋਈ ॥ (ਆਸਾ ਮ. ੪/੪੪੫)

ਇਕ ਤੁਕ ਵਿਚ ਜਿਥੇ ਇਹ ਦੱਸਿਆ ਹੈ ਕਿ ਪਰਮਾਤਮਾ ਸਾਡੇ ਅੰਦਰ ਹੈ, ਉੱਥੇ ਨਾਲ ਇਹ ਵੀ ਬੜਾ ਸਪੱਸ਼ਟ ਕਰਕੇ ਕਹਿ ਦਿੱਤਾ ਹੈ ਕਿ ਪਰਮਾਤਮਾ ਬਾਹਰ ਵੀ ਹੈ। ਪਰ ਗੁਰਬਾਣੀ ਵਿਚ ਇਉਂ ਇਕ ਵਾਰੀ ਹੀ ਨਹੀਂ ਕਿਹਾ, ਸਗੋਂ ਕਈ ਵਾਰ ਕਿਹਾ ਹੈ। ਇਸ ਸੰਬੰਧ ਵਿਚ ਹੇਠ ਲਿਖੀਆਂ ਤੁਕਾਂ ਵੱਲ ਧਿਆਨ ਦਿਉ :

ਜਹ ਭੀਤਰਿ ਘਟ ਭੀਤਰਿ ਬਸਿਆ ਬਾਹਰਿ ਕਾਹੇ ਨਾਹੀ ॥
(ਰਾਮਕਲੀ ਮ. ੧/੮੭੬)

ਸਿਮਰਤ ਨਾਮੁ ਦੋਖ ਸਭਿ ਲਾਥੇ ॥
ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥ (ਮਾਝ ਮ. ੫/੧੦੭)
ਲਾਗੀ ਪ੍ਰੀਤਿ ਨ ਤੂਟੈ ਮੂਲੇ ॥
ਹਰਿ ਅੰਤਰਿ ਬਾਹਰਿ ਰਹਿਆ ਭਰਪੂਰੇ ॥ (ਮਾਝ ਮ. ੫/੧੦੫)

ਗੁਰਬਾਣੀ ਵਿਚ ਜਿਵੇਂ ਇਹ ਕਿਹਾ ਹੈ ਕਿ ਪਰਮਾਤਮਾ ਸਾਡੇ ਅੰਦਰ ਵੀ ਹੈ ਤੇ ਬਾਹਰ ਵੀ ਹੈ, ਉਵੇਂ ਹੀ, ਸਗੋਂ ਕਈ ਵਾਰ, ਇਹ ਵੀ ਕਿਹਾ ਹੈ ਕਿ ਪਰਮਾਤਮਾ ਜਲ ਵਿਚ ਵੀ ਹੈ, ਥਲ ਵਿਚ ਵੀ ਹੈ ਤੇ ਸਭ ਜਗ੍ਹਾ ਹੀ ਹੈ :



ਜਲਿ ਥਲਿ ਮਹੀਅਲਿ ਰਹਿਆ ਭਰਪੂਰੇ ॥
ਨਿਕਟਿ ਵਸੈ ਨਾਹੀ ਪ੍ਰਭੁ ਦੂਰੇ ॥ (ਵਡਹੰਸ ਮ. ੫/੫੬੩)
ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ
ਤੂੰ ਜਲਿ ਥਲਿ ਮਹੀਅਲਿ ਭਰਪੂਰਿ ਲੀਣਾ ॥
ਤੂੰ ਆਪੇ ਸਰਬ ਸਮਾਣਾ ॥ (ਸੂਹੀ ਮ. ੧/੭੩੧)
ਏਕੰਕਾਰੁ ਨਿਰੰਜਨੁ ਨਿਰਭਉ
ਸਭ ਜਲਿ ਥਲਿ ਰਹਿਆ ਸਮਾਈ ॥ (ਰਾਮਕਲੀ ਮ. ੯੧੬)

ਗੁਰਬਾਣੀ ਵਿਚ ਇਸੇ ਸਿਧਾਂਤ ਨੂੰ ਹੋਰ ਵੀ ਵਿਸਥਾਰਿਆ ਹੈ ਤੇ

ਬੜਾ ਸਪੱਸ਼ਟ ਕਰਕੇ ਦੱਸਿਆ ਹੈ ਕਿ ਵਾਹਿਗੁਰੂ ਜੀ ਸਰਬ-ਵਿਆਪਕ ਹੈ, ਥਾਨ ਥਨੰਤਰ ਵਿਚ ਰਵ੍ਹ ਰਿਹਾ ਹੈ, ਤੇ ਸਭ ਥਾਵਾਂ ਤੇ ਭਰਪੂਰ ਹੈ, ਸੋ ਕਿਹਾ ਹੈ :

ਸਚੇ ਅੰਤੁ ਨ ਜਾਣੈ ਕੋਈ ॥ ਥਾਨਿ ਥਨੰਤਰਿ ਸਚਾ ਸੋਈ ॥

(ਮਾਝ ਮ. ੫/੧੦੭)

ਮੈ ਸਰਬ ਸੁਖਾ ਸੁਖ ਪਾਇਆ,
ਅੰਮਾਲੀ ਪਿਰੁ ਸਰਬ ਰਹਿਆ ਭਰਪੂਰੇ ॥

(ਵਡਹੰਸ ਮ. ੫/੫੬੪)

ਘਟਿ ਘਟਿ ਰਵਿ ਰਹਿਆ ਸਭ ਥਾਈ
ਪੂਰਨ ਪੁਰਖੁ ਬਿਧਾਤਾ ॥ (ਆਸਾ ਮ. ੫ ੪੫੩)

ਇਸੇ ਸੰਬੰਧ ਵਿਚ ਹੇਠ ਲਿਖੀ ਤੁਕ ਖਾਸ ਵਿਚਾਰਨ ਯੋਗ ਹੈ :

ਜਾ ਜਾਪੈ ਕਿਛੁ ਕਿਥਾਊ ਨਾਹੀ ॥
ਤਾ ਕਰਤਾ ਭਰਪੂਰਿ ਸਮਾਹੀ ॥ (ਮਾਰੂ ਮ. ੪/੧੦੭੦)

ਇਸ ਤੁਕ ਵਿਚ ਗੁਰੂ ਸਾਹਿਬ ਜੀ ਦੱਸਦੇ ਹਨ ਕਿ ਜਿਥੇ ਇਹ ਜਾਪਦਾ ਹੈ ਕਿ ਬਿਲਕੁਲ ਹੀ ਕੁਝ ਨਹੀਂ, ਉੱਥੇ ਵੀ ਕਰਨਹਾਰ ਭਰਪੂਰ ਹੈ ਤੇ (ਸੂਖਸ਼ਮ ਰੂਪ ਵਿਚ) ਸਮਾਇਆ ਹੋਇਆ ਹੈ।

ਸੋ ਉਪਰ ਕੀਤੀ ਗਈ ਸਾਰੀ ਵਿਚਾਰ ਨੂੰ ਪੜ੍ਹਕੇ ਸਹਿਜ ਸੁਭਾ ਹੀ ਇਹ ਖਿਆਲ ਵੀ ਆ ਜਾਂਦਾ ਹੈ ਜੇ ਪਰਮਾਤਮਾ ਸਰਬ-ਵਿਆਪੀ ਹੈ, ਸਾਡੇ ਅੰਦਰ ਵੀ ਹੈ ਤੇ ਬਾਹਰ ਵੀ ਸਭ ਜਗ੍ਹਾ ਵਿਆਪ ਰਿਹਾ ਹੈ ਤੇ ਇਹ ਕਿਉਂ ਕਿਹਾ ਹੈ ਕਿ ਸਾਡੇ ਮਨਾਂ ਅੰਦਰ ਹੀ ਲੁਕਿਆ ਹੋਇਆ ਹੈ ਤੇ ਅਸੀਂ ਉਸ ਨੂੰ ਆਪਣੇ ਮਨਾਂ ਅੰਦਰ ਹੀ ਖੋਜ ਕੇ ਪ੍ਰਗਟ ਕਰਨਾ ਹੈ ਤੇ ਬਾਹਰ ਨਹੀਂ ਖੋਜਣਾ।

ਇਸ ਗੱਲ ਨੂੰ ਸਮਝਣ ਲਈ ਇਹ ਖਿਆਲ ਕਰੋ ਕਿ ਬਾਹਰ ਵਿਹੜੇ ਵਿਚ ਬੈਠਿਆਂ ਜੇ ਰੇਡੀਉ ਦੇ ਗਾਣਿਆਂ ਦਾ ਸਮਾਂ ਆ ਜਾਏ

ਤਾਂ ਗਾਣੇ ਸੁਣਨ ਦੇ ਸ਼ੁਕੀਨ ਝੱਟ ਅੰਦਰ ਨੂੰ ਭਜਦੇ ਹਨ। ਪਰ ਗਾਣੇ ਤਾਂ ਰੇਡੀਓ ਦੀਆਂ ਜਾਂ ਬਿਜਲੀ ਦੀਆਂ ਲਹਿਰਾਂ ਵਿਚ ਇਕ ਮਿਕ ਹੋਏ, ਲਹਿਰਾਂ ਦੇ ਰੂਪ ਵਿਚ ਹੀ, ਸਾਡੇ ਆਲੇ ਦੁਆਲੇ ਤੇ ਅੰਦਰ ਬਾਹਰ ਵੀ ਸਭ ਜਗ੍ਹਾ ਤੇ, ਸਗੋਂ ਸਾਰੇ ਬ੍ਰਹਿਮੰਡ ਵਿਚ ਹੀ ਵਿਆਪ ਰਹੇ ਹੁੰਦੇ ਹਨ ਤੇ ਇਸ ਤਰ੍ਹਾਂ ਉਹ ਗਾਣੇ ਵੀ ਤੇ ਲਹਿਰਾਂ ਵੀ ਸਰਬ ਵਿਆਪੀ ਹੀ ਹੁੰਦੇ ਹਨ ਤਾਂ, ਅਸੀਂ ਬਾਹਰ ਬੈਠਿਆਂ ਹੀ ਉਨ੍ਹਾਂ ਨੇ ਕਿਉਂ ਨਹੀਂ ਸੁਣ ਸਕਦੇ ਤੇ ਉਨ੍ਹਾਂ ਦੇ ਸੁਣਨ ਲਈ ਉੱਠਕੇ ਅੰਦਰ ਨੇ ਦੌੜਨ ਦੀ ਕੀ ਲੋੜ ਹੈ ?

ਇਸ ਦਾ ਕਾਰਨ ਇਹ ਹੈ ਕਿ ਲਹਿਰਾਂ ਵਿਚ ਇਕ ਮਿਕ ਹੋਏ ਤੇ ਲਹਿਰਾਂ ਦੇ ਰੂਪ ਵਿਚ ਵਿਚਰ ਰਹੇ ਗਾਣਿਆਂ ਨੂੰ ਸੁਣ ਸਕਣ ਦੀ ਸਮਰੱਥਾ ਸਾਡੇ ਕੰਨਾਂ ਵਿਚ ਨਹੀਂ। ਸੋ ਉਹ ਗਾਣੇ ਲਹਿਰਾਂ ਦੇ ਰੂਪ ਵਿਚ, ਸਾਡੇ ਕੰਨਾਂ ਲਈ ਗੁਪਤ ਹਨ ਜਾਂ ਲਹਿਰਾਂ ਵਿਚ ਹੀ ਲੁਕੇ ਹੋਏ ਹਨ। ਪਰ ਜੇ ਉਹੀ ਗੁਪਤ ਰੂਪ ਗਾਣੇ ਕਿਸੇ ਵਿਧੀ ਨਾਲ ਆਪਣਾ ਰੂਪ ਵਟਾ ਕੇ ਨਾਂਦ ਰੂਪ ਵਿਚ ਬਦਲ ਜਾਣ, ਆਵਾਜ਼ ਬਣ ਜਾਣ ਜਾਂ ਰੇਡੀਓ ਦੀਆਂ ਲਹਿਰਾਂ 'ਚੋਂ ਆਵਾਜ਼ ਦੀਆਂ ਲਹਿਰਾਂ ਵਿਚ ਬਦਲ ਜਾਣ ਤਾਂ ਸਾਡੇ ਕੰਨਾਂ ਲਈ ਉਹੀ ਗੁਪਤ ਤੋਂ ਪ੍ਰਗਟ ਹੋ ਜਾਂਦੇ ਹਨ ਤੇ ਅਸੀਂ ਉਨ੍ਹਾਂ ਨੂੰ ਸੁਣਕੇ ਉਨ੍ਹਾਂ ਦਾ ਰਸ ਮਾਣ ਸਕਦੇ ਹਾਂ, ਤੇ ਉਨ੍ਹਾਂ ਤੋਂ ਯੋਗ ਲਾਭ ਲੈ ਸਕਦੇ ਹਾਂ। ਪਰ ਉਨ੍ਹਾਂ ਨੂੰ ਆਵਾਜ਼ ਰੂਪ ਵਿਚ ਬਦਲ ਦੇਣ ਤੇ ਸਾਡੇ ਕੰਨਾਂ ਲਈ ਉਨ੍ਹਾਂ ਨੂੰ ਗੁਪਤ ਤੋਂ ਪ੍ਰਗਟ ਕਰ ਦੇਣ ਵਾਲਾ, ਯੰਤਰ ਤਾਂ ਰੇਡੀਓ ਹੈ ਤੇ ਉਹ ਅੰਦਰ ਪਿਆ ਹੈ। ਸੋ ਉਹ ਗਾਣੇ ਵੀ ਉਸੇ ਰੇਡੀਓ ਰਾਹੀਂ, ਕਮਰੇ ਅੰਦਰ ਹੀ ਸਾਡੇ ਕੰਨਾਂ ਲਈ ਪ੍ਰਗਟ ਹੋ ਸਕਦੇ ਹਨ, ਬਾਹਰ ਨਹੀਂ ਹੋ ਸਕਦੇ। ਇਸੇ ਲਈ ਸਰੋਤੇ ਸਮੇਂ ਸਿਰ ਅੰਦਰ ਨੂੰ ਹੀ ਭੱਜਦੇ ਹਨ। ਉਵੇਂ ਹੀ ਵਾਹਿਗੁਰੂ ਜੀ ਵੀ ਭਾਵੇਂ ਸ਼ਰਬ ਵਿਆਪੀ ਹੈ, ਸਾਡੇ ਬਾਹਰ ਵੀ ਤੇ ਅੰਦਰ ਵੀ ਤੇ ਸਭਨੀਂ ਥਾਈਂ ਭਰਪੂਰ ਹੈ, ਪਰ ਉਸ ਨੂੰ ਪ੍ਰਗਟ ਕਰ ਸਕਣ ਵਾਲਾ ਯੰਤਰ ਤਾਂ ਸਾਡਾ ਮਨ ਹੀ

ਹੈ, ਜਿਹੜਾ ਸਾਡੇ ਅੰਦਰ ਹੈ। ਸੋ ਅਸੀਂ ਆਪਣੇ ਚੇਤ-ਮਨ (ਜਾਂ ਆਤਮਾ) ਦੁਆਰਾ ਆਪਣੇ ਅੰਦਰ ਦੀ ਦੁਨੀਆ ਵਿਚ ਹੀ ਜੋਤ ਸਰੂਪ ਪਰਮਾਤਮਾ (ਅਚੇਤ-ਮਨ) ਦੇ ਦਰਸ਼ਨ ਕਰ ਸਕਦੇ ਹਾਂ, ਸਰੀਰਕ ਅੱਖੀਆਂ ਰਾਹੀਂ ਬਾਹਰ ਦੀ ਦੁਨੀਆ ਵਿਚ ਉਸਦੇ ਦਰਸ਼ਨ ਨਹੀਂ ਕਰ ਸਕਦੇ। ਇਸ ਲਈ ਉਸ ਨੂੰ ਬਾਹਰ ਢੂੰਡੀ ਜਾਣਾ ਬੇਅਰਥ ਦੱਸਿਆ ਹੈ।

ਪਰ ਇਸ ਵਿਚਾਰ ਦੇ ਇਕ ਹੋਰ ਪੱਖ ਵੱਲ ਵੀ ਅਸੀਂ ਧਿਆਨ ਦੇਣਾ ਹੈ। ਪਿੱਛੇ ਅਸੀਂ ਇਹ ਤਾਂ ਵਿਚਾਰ ਕਰ ਚੁੱਕੇ ਹਾਂ ਕਿ ਗੁਰਮਤਿ ਅਨੁਸਾਰ ਵਾਹਿਗੁਰੂ ਜੀ ਦਾ ਵਾਸਾ ਸਾਡੇ ਸਰਿਆਂ ਦੇ ਅੰਦਰ ਹੀ ਹੈ ਤੇ ਇਸੇ ਲਈ ਗੁਰਬਾਣੀ ਵਿਚ ਸਰੀਰ ਨੂੰ ਹਰੀ ਦਾ ਮੰਦਰ ਵੀ ਕਹਿ ਦਿੱਤਾ ਹੈ। ਪਰ ਗੁਰਮਤਿ ਦਾ ਸਿਧਾਂਤ ਇਹ ਵੀ ਕਿ ਵਾਹਿਗੁਰੂ ਜੀ ਸਾਰੀਆਂ ਥਾਵਾਂ ਵਿਚ ਹੈ ਤੇ ਇਸੇ ਲਈ ਇਹ ਵੀ ਕਿਹਾ ਹੈ :

ਹਰਿ ਮੰਦਰੁ ਇਹੁ ਜਗਤੁ ਹੈ ਗੁਰ ਬਿਨੁ ਘੋਰੰਧਾਰ ॥

(ਪ੍ਰਭਾਤੀ ਮ. ੩/੧੩੪੬)

ਇਨ੍ਹਾਂ ਦੋਹਾਂ ਸਿਧਾਂਤਾਂ ਵੱਲ ਧਿਆਨ ਦਿੱਤਿਆਂ ਵੀ ਮਨ ਕੁਝ ਖਿਚੋਤਾਣ ਵਿਚ ਪੈ ਜਾਂਦਾ ਹੈ ਕਿ ਸਾਰਾ ਜਗਤ ਹੀ ਹਰੀ ਦਾ ਮੰਦਰ ਹੈ ਤਾਂ ਸਾਡੇ ਸਰੀਰ ਨੂੰ ਵੱਖਰਾ ਹਰੀ ਦਾ ਮੰਦਰ ਕਹਿਣ ਦੀ ਕੀ ਲੋੜ ਸੀ। ਮਨੁੱਖੀ ਸਰੀਰ ਵੀ ਤਾਂ ਜਗਤ ਵਿਚ ਹੀ ਆ ਜਾਂਦੇ ਹਨ। ਪਰ ਇਸ ਸ਼ੰਕੇ ਦੀ ਨਵਿਰਤੀ ਵੀ ਗੁਰਬਾਣੀ ਵਿਚ ਹੀ ਕੀਤੀ ਹੈ ਤੇ ਸਰੀਰ ਨੂੰ ਹਰੀ ਮੰਦਰ ਕਹਿਣ ਦਾ ਕਾਰਨ ਇਹ ਦੱਸਿਆ ਹੈ :

ਹਰਿ ਮੰਦਰਿ ਮੰਦਰੁ ਸੋਈ ਆਖੀਐ ਜਿਥਹੁ ਹਰਿ ਜਾਤਾ ॥

(ਰਾਮਕਲੀ ਕੀ ਵਾਰ ਮ. ੩/੯੫੩)

ਹਰੀ ਦਾ ਮੰਦਰ ਤਾਂ ਉਸੇ ਨੂੰ ਹੀ ਕਹਿਣਾ ਯੋਗ ਹੈ ਜਿਥੋਂ ਹਰੀ ਨੂੰ ਜਾਣਿਆ ਜਾ ਸਕੇ (ਜਾਂ ਹਰੀ ਦੇ ਜੋਤ ਰੂਪ ਵਿਚ ਦਰਸ਼ਨ ਹੋ ਸਕਣ)। ਪਰ ਉਸ ਦੇ ਦਰਸ਼ਨ ਤਾਂ ਸਦਾ ਹੀ ਸਾਨੂੰ ਆਪਣੇ ਸਰੀਰ ਦੇ ਅੰਦਰ ਹੀ

ਆਪਣੇ ਮਨ ਵਿਚ ਹੀ ਹੋਣੇ ਹਨ। ਸੋ ਇਸ ਤਰ੍ਹਾਂ ਸਰੀਰ ਨੂੰ ਹਰੀ ਦਾ ਮੰਦਰ ਕਹਿਣਾ ਯੋਗ ਹੈ।

ਪਰ ਜਦੋਂ ਜੁਗਿਆਸੂ ਸਿਮਰਨ ਕਰਦਾ ਕਰਦਾ ਪਰਮਾਤਮਾ ਵਿਚ ਅਭੇਦ ਹੋ ਕੇ ਬ੍ਰਹਮ ਗਿਆਨ (ਜਾਂ ਬਬੇਕ ਬੁੱਧੀ) ਦੀ ਪ੍ਰਾਪਤੀ ਕਰ ਲੈਂਦਾ ਹੈ ਤਾਂ ਉਸ ਦੀ ਇਹ ਵੀ ਸੋਝੀ ਹੋ ਜਾਂਦੀ ਹੈ ਕਿ ਪਰਮਾਤਮਾ ਸਰਬ ਵਿਆਪੀ ਹੈ, ਸਾਰੇ ਜਗਤ ਵਿਚ ਵਸ ਰਿਹਾ ਹੈ ਤੇ ਸਾਰੇ ਆਕਾਰ ਦੇ ਅੰਦਰ ਤੇ ਪਿਛੋਕੜ ਵੀ ਉਹ ਆਪ ਹੀ ਸਭ ਕੁਝ ਕਰ ਰਿਹਾ ਹੈ। ਉਦੋਂ ਉਹ ਸਾਰੇ ਜਗਤ ਨੂੰ ਹੀ ਹਰੀ ਦਾ ਮੰਦਰ ਕਹਿਣ ਲੱਗ ਜਾਂਦਾ ਹੈ। ਇਹ ਅਵੱਸਥਾ ਜੋਤ ਦੇ ਦਰਸ਼ਨ ਹੋਣ ਤੋਂ ਅੱਗੇ ਦੀ ਤੇ ਉੱਚੇ ਤੋਂ ਉੱਚੀ ਹੈ।

ਪਰ ਅਸੀਂ ਸਰੀਰਕ ਅੱਖੀਆਂ ਰਾਹੀਂ ਪ੍ਰਗਟ ਰੂਪ ਵਿਚ (ਜਾਂ ਜੋਤ ਰੂਪ) ਵਾਹਿਗੁਰੂ ਜੀ ਦੇ ਦਰਸ਼ਨ ਕਿਉਂ ਨਹੀਂ ਕਰ ਸਕਦੇ ? ਇਸ ਸੰਬੰਧ ਵਿਚ ਅਸੀਂ ਪਿੱਛੇ ਵਿਚਾਰ ਕਰ ਚੁੱਕੇ ਹਾਂ ਕਿ ਸਾਡਾ ਸਰੀਰ ਆਕਾਰ ਰੂਪ ਹੈ ਤੇ ਸਾਡੀਆਂ ਸਰੀਰਕ ਇੰਦਰੀਆਂ, ਨੱਕ, ਕੰਨ ਆਦਿ ਵੀ ਆਕਾਰ ਰੂਪ ਹਨ। ਸੋ ਉਹ ਯਤਨ ਕਰਨ ਤੇ ਵੀ ਆਕਾਰ ਦੀ ਹੱਦ ਨੂੰ ਟੱਪ ਕੇ ਨਿਰੰਕਾਰ ਦੀ ਹੱਦ ਵਿਚ (ਜਾਂ ਨਿਰੰਕਾਰਕ ਮੰਡਲ ਵਿਚ) ਨਹੀਂ ਪਹੁੰਚ ਸਕਦੀਆਂ ਤੇ ਜੋਤ ਸਰੂਪੀ ਵਾਹਿਗੁਰੂ ਜੀ ਦੇ ਦਰਸ਼ਨ ਨਹੀਂ ਕਰ ਸਕਦੀਆਂ। ਇਸੇ ਲਈ ਗੁਰਬਾਣੀ ਵਿਚ ਕਿਹਾ ਹੈ :

ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥

(ਵਡਹੰਸ ਮ. ੫ ਛੰਤ/੫੭੭)

ਹੋਰ ਅੱਖਾਂ ਹੀ ਹਨ, ਜਿਨ੍ਹਾਂ ਦੁਆਰਾ ਮੇਰਾ ਪਿਆਰਾ ਦਿੱਸਦਾ ਹੈ।

ਇਸੇ ਤਰ੍ਹਾਂ ਸਾਡੇ ਕੰਨ ਵੀ ਆਕਾਰ ਦੀ ਹੱਦ-ਬੰਦੀ ਵਿਚ ਹੋਣ ਕਰਕੇ ਉਸ ਹੱਦ ਤੋਂ ਬਾਹਰ ਨਹੀਂ ਜਾ ਸਕਦੇ ਤੇ ਨਿਰੰਕਾਰਕ ਮੰਡਲ ਵਿਚ ਪਹੁੰਚ ਕੇ ਪ੍ਰਭੂ ਦੀ ਨਿਰੰਕਾਰਕ ਆਵਾਜ਼ (ਨਿਰੰਕਾਰਕ ਸ਼ਬਦ ਜਾਂ

ਅਨਹਦ ਸ਼ਬਦ) ਨੂੰ ਨਹੀਂ ਸੁਣ ਸਕਦੇ।

ਸੋ ਜੇ ਕੋਈ ਭੱਦਰ ਪੁਰਸ਼ ਕਹੇ ਕਿ ਮੈਂ ਤੁਹਾਨੂੰ ਇਨ੍ਹਾਂ ਸਰੀਰਕ ਨੇਤਰਾਂ ਦੁਆਰਾ ਪਰਮਾਤਮਾ ਦੇ ਜੋਤ ਰੂਪ ਵਿਚ ਦਰਸ਼ਨ ਕਰਾ ਸਕਦਾ ਹਾਂ ਜਾਂ ਸਰੀਰਕ ਕੰਨਾਂ ਰਾਹੀਂ ਅਨਹਦ ਸ਼ਬਦ ਸੁਣਵਾ ਸਕਦਾ ਹਾਂ ਤਾਂ ਇਸ ਭੁਲੇਖੇ ਵਿਚ ਨਾ ਪਵੋ ਤੇ ਸਮਝ ਲਵੋ ਕਿ ਉਹ ਠੱਗਣ ਦਾ ਤੇ ਧੋਖਾ ਦੇਣ ਦਾ ਯਤਨ ਕਰ ਰਿਹਾ ਹੈ।

ਹਾਂ, ਸਾਡਾ ਮਨ ਜੋਤ ਸਰੂਪੀ ਹੈ। ਉਹ ਨਿਰੰਕਾਰ ਸਰੂਪ ਵਾਹਿਗੁਰੂ ਜੀ ਦਾ ਆਪਣਾ ਆਪ ਹੈ। ਇਸ ਲਈ ਸਹੀ ਵਿਧੀ ਅਨੁਸਾਰ ਨਾਮ ਸਿਮਰੀ ਜਾਣ ਨਾਲ ਮਨ, ਸਿਨਰਨ ਦੁਆਰਾ ਆਪਣੇ ਅਸਲੇ ਵੱਲ ਨੂੰ ਖਿੱਚ ਖਾਂਦਾ ਖਾਂਦਾ ਆਕਾਰ ਦਾ ਮੋਹ ਛੱਡ ਕੇ ਤੇ ਆਕਾਰ ਦੀ ਹੱਦ ਟੱਪ ਕੇ, ਨਿਰੰਕਾਰ ਦੀ ਹੱਦ ਵਿਚ ਪਹੁੰਚ ਸਕਦਾ ਹੈ ਤੇ ਨਿਰੰਕਾਰ ਸਰੂਪ ਪਰਮਾਤਮਾ ਦੇ ਜੋਤ ਰੂਪ ਵਿਚ ਦਰਸ਼ਨ ਕਰ ਸਕਦਾ ਹੈ ਤੇ ਆਪਣੇ ਨਿਰੰਕਾਰਕ ਕੰਨਾਂ ਰਾਹੀਂ, ਨਿਰੰਕਾਰ ਰੂਪ ਪਰਮਾਤਮਾ ਦੇ ਨਿਰੰਕਾਰਕ ਸ਼ਬਦ (ਜਾਂ ਅਨਹਦ ਸ਼ਬਦ) ਵੀ ਸੁਣ ਸਕਦਾ ਹੈ। ਇਸੇ ਨਿਰੰਕਾਰਕ ਮੰਡਲ ਨੂੰ ਹੀ ਗੁਰਬਾਣੀ ਵਿਚ 'ਹਰੀ ਦਾ ਦੇਸ', 'ਮਨ ਦਾ ਆਪਣਾ ਦੇਸ', 'ਪ੍ਰੀਤਮ ਦਾ ਦੇਸ', 'ਬੇਗ਼ਮਪੁਰਾ', 'ਰਾਮਦਾਸਪੁਰ' ਤੇ ਅਮਰਾਪੁਰੀ' ਆਦਿ ਵੀ ਕਿਹਾ ਹੈ। ਪਰ ਇਹ ਵਿਚਾਰ ਵੀ ਅੱਗੇ ਕਿਧਰੇ ਯੋਗ ਥਾਂ ਤੇ ਗੁਰਬਾਣੀ ਦੇ ਆਧਾਰ ਤੇ ਹੀ ਆਵੇਗੀ। ਹਾਂ, ਇਥੇ ਇਹ ਖਿਆਲ ਰੱਖਣ ਦੀ ਲੋੜ ਹੈ ਕਿ ਜਿਸ ਭਾਗਵਾਨ ਨੂੰ ਵੀ ਅਨਹਦ ਸ਼ਬਦ ਦੀ ਪ੍ਰਾਪਤੀ ਹੁੰਦੀ ਹੈ ਜਾਂ ਜੋਤ ਸਰੂਪ ਵਿਚ ਵਾਹਿਗੁਰੂ ਜੀ ਦੇ ਦਰਸ਼ਨ ਹੁੰਦੇ ਹਨ, ਉਸ ਨੂੰ ਸਹੀ ਵਿਧੀ ਅਨੁਸਾਰ ਸਿਮਰਨ ਕਰੀ ਜਾਣ ਨਾਲ ਆਪਣੇ ਅੰਦਰ ਹੀ ਤੇ ਆਪਣੇ ਅੰਦਰ ਦੀ ਦੁਨੀਆ ਵਿਚ ਮਨ ਦੇ ਕੰਨਾਂ ਦੁਆਰਾ ਤੇ ਮਨ ਦੀਆਂ ਅੱਖੀਆਂ ਦੁਆਰਾ ਹੀ ਦਰਸ਼ਨ ਹੁੰਦੇ ਹਨ, ਸਰੀਰਕ ਇੰਦਰੀਆਂ ਰਾਹੀਂ

ਨਹੀਂ ਹੁੰਦੇ। ਫ਼ੇਰ ਇਹ ਪ੍ਰਾਪਤੀ ਅੰਦਰ ਦੀ ਦੁਨੀਆਂ ਦੀ ਹੋਣ ਕਰਕੇ ਉਸ ਭਾਗਵਾਨ ਦੀ ਨਵੇਕਲੀ ਹੀ ਹੁੰਦੀ ਹੈ। ਉਸ ਦੇ ਕੋਲ ਬੈਠੇ ਖੜੋਤੇ ਜਾਂ ਉਸ ਦੇ ਆਲੇ ਦੁਆਲੇ ਫਿਰਦੇ ਤੁਰਦੇ ਹੋਰ ਲੋਕ ਸੁਤੇ ਸਿਧ ਇਸ ਦੇ ਸਾਂਝੀਵਾਲ ਨਹੀਂ ਹੋ ਸਕਦੇ। ਇਸੇ ਸੰਬੰਧ ਵਿਚ ਕਬੀਰ ਜੀ ਨੇ ਆਪਣਾ ਨਿੱਜੀ ਤਜਰਬਾ ਇਉਂ ਦੱਸਿਆ ਹੈ। ਉਹ ਕਹਿੰਦੇ ਹਨ :

ਇਹੁ ਅਰੁ ਓਹੁ ਜਬ ਮਿਲੈ ਤਬ ਮਿਲਤ ਨ ਜਾਨੈ ਕੋਇ ॥

(ਗਉੜੀ ਬਾਵਨ ਅਖਰੀ ਕਬੀਰ ਜੀ/੩੪੨)

ਇਥੇ 'ਇਹੁ' ਅਰੁ 'ਉਹੁ' ਤੋਂ ਭਾਵ ਆਤਮਾ ਤੇ ਪਰਮਾਤਮਾ ਤੋਂ ਹੈ। ਕਬੀਰ ਜੀ ਦੱਸਦੇ ਹਨ ਕਿ ਜਦ ਆਤਮਾ ਤੇ ਪਰਮਾਤਮਾ ਦਾ ਮਿਲਾਪ ਅੰਦਰ ਹੀ ਹੁੰਦਾ ਹੈ ਤਾਂ ਜੁਗਿਆਸੂ ਤੋਂ ਬਿਨਾਂ ਬਾਹਰ ਦੀ ਦੁਨੀਆ ਵਿਚ ਕਿਸੇ ਹੋਰ ਨੂੰ ਉਸਦਾ ਪਤਾ ਨਹੀਂ ਲਗਦਾ।

ਸੋ ਗੁਰਮਤਿ ਦਾ ਇਹ ਦ੍ਰਿਸ਼ਟੀਕੋਣ ਬਹੁਤ ਸਪੱਸ਼ਟ ਹੈ ਕਿ ਜਦੋਂ ਵੀ ਆਤਮਾ ਦਾ ਜੋਤ ਸਰੂਪੀ ਪਰਮਾਤਮਾ ਨਾਲ ਮਿਲਾਪ ਹੁੰਦਾ ਹੈ (ਜਾਂ ਆਤਮਾ ਨੂੰ ਪਰਮਾਤਮਾ ਦੇ ਦਰਸ਼ਨ ਹੁੰਦੇ ਹਨ।) ਤਾਂ ਉਹ ਆਪਣੇ ਅੰਦਰ ਮਨ ਦੇ ਨੇਤਰਾਂ ਦੁਆਰਾ ਹੀ ਦਰਸ਼ਨ ਹੁੰਦੇ ਹਨ। ਗੁਰਬਾਣੀ ਵਿਚ ਇਸ ਸਿਧਾਂਤ ਨੂੰ ਹੋਰ ਵੀ ਸਪੱਸ਼ਟ ਕੀਤਾ ਹੈ ਜਦੋਂ ਕਿਹਾ ਹੈ :



ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਈ ॥

(ਵਾਰ ਸੂਹੀ ਮ. ੩/੭੯੧)

ਸਹੀ ਅਰਥਾਂ ਵਿਚ ਵਾਹਿਗੁਰੂ ਜੀ ਨਾਲ ਮਿਲਿਆ ਉਸੇ ਨੂੰ ਕਹਿਣਾ ਚਾਹੀਦਾ ਹੈ, ਜਿਹੜਾ ਅੰਤਰ ਆਤਮੇ ਉਸ ਨਾਲ ਮਿਲੇ।

ਇਸੇ ਲਈ ਸਾਡੇ ਸੋਝੀ ਵਾਲੇ ਗੁਰੂ ਸਾਹਿਬਾਨ ਨੇ ਤੇ ਹੋਰ ਸੰਤਾਂ ਭਗਤਾਂ ਨੇ ਵੀ ਆਪਣੇ ਨਿੱਜੀ ਤਜਰਬੇ ਦੇ ਆਧਾਰ ਤੇ ਸਾਨੂੰ ਬਹੁਤ ਸੰਖੇਪ ਕਰਕੇ ਕਹਿ ਦਿੱਤਾ ਕਿ ਪਰਮਾਤਮਾ ਤਾਂ ਬਾਹਰੋਂ ਗਾਇਬ ਹੈ, ਪਰ ਤੁਹਾਡੇ ਅੰਦਰ ਹੀ ਲੁਕਿਆ ਹੋਇਆ ਹੈ। ਜੇ ਤੁਸੀਂ ਉਸ ਨੂੰ ਢੂੰਡਣਾ ਚਾਹੁੰਦੇ

ਹੋ ਤਾਂ ਆਪਣੇ ਅੰਦਰ ਹੀ ਢੂੰਡੋ। ਕਿਉਂ ਬਾਹਰ ਢੂੰਡ ਕੇ ਫਾਵੇ ਹੋਏ ਫਿਰਦੇ ਓ ਤੇ ਸਮਾਂ ਨਸ਼ਟ ਕਰ ਰਹੇ ਹੋ। ਸੋ ਉਨ੍ਹਾਂ ਦਾ ਇਹ ਇਸ਼ਾਰਾ ਸਾਨੂੰ ਸਮਝਣਾ ਚਾਹੀਦਾ ਹੈ।

ਹੁਣ ਅਸੀਂ ਫੇਰ ਆਪਣੀ ਮੁਖ ਵਿਚਾਰ ਵੱਲ ਆਉਂਦੇ ਹਾਂ। ਸਾਡਾ ਅਗੰਮੀ ਨਾਮੀ ਹੋਰ ਅਕਾਰਕ ਨਾਮੀਆਂ ਵਾਂਗੂ ਨਹੀਂ। ਉਹ ਤਾਂ ਆਦ੍ਰਿਸ਼ਟ ਹੈ, ਵੇਖਿਆਂ ਸਾਨੂੰ ਨਜ਼ਰ ਨਹੀਂ ਆਉਂਦਾ, ਛੋਹਿਆਂ ਉਹ ਛੋਹਿਆ ਨਹੀਂ ਜਾਂਦਾ ਤੇ ਟੋਹਿਆਂ ਉਹ ਟੋਹਿਆ ਨਹੀਂ ਜਾਂਦਾ। ਤਾਂ ਉਸ ਦੇ ਨਾਮ ਲੈਣ ਦਾ ਮਨੋਰਥ ਤਾਂ ਉਸ ਨੂੰ ਨਾਮ ਦੁਆਰਾ ਯਾਦ ਕਰਨ ਦਾ, ਜਾਂ ਨਾਮ ਲੈ ਲੈ ਕੇ ਯਾਦ ਕਰੀ ਜਾਣ ਦਾ ਹੀ ਰਹਿ ਜਾਂਦਾ ਹੈ। ਇਸੇ ਸੰਬੰਧ ਵਿਚ ਹੇਠ ਲਿਖੀਆਂ ਤੁਕਾਂ ਵੱਲ ਧਿਆਨ ਦਿਉ, ਜਿਨ੍ਹਾਂ ਵਿਚ ਗੁਰੂ ਸਾਹਿਬ ਜੀ ਆਪਣੇ ਨਾਮ ਲੈਣ ਦਾ ਮੰਤਵ ਦੱਸਦੇ ਹਨ ਤੇ ਕਹਿੰਦੇ ਹਨ :

ਹਉ ਅਨਦਿਨੁ ਨਾਮੁ ਲਈ ਕਰਤਾਰੇ ॥ (ਮਾਰੂ ਮ. ੪/੬੯੮)
ਕਦੇ ਨ ਵਿਸਾਰੀ ਅਨਦਿਨੁ ਸਮਾਰੀ
ਜਾ ਨਾਮੁ ਲਈ ਤਾ ਜੀਵਾ ॥ (ਧਨਾਸਰੀ ਮ. ੪/੬੯੦)



ਪਹਿਲੀ ਤੁਕ ਵਿਚ ਗੁਰੂ ਜੀ ਦੱਸਦੇ ਹਨ ਕਿ ਅਸੀਂ ਤਾਂ ਦਿਨ ਵੀ ਤੇ ਰਾਤ ਵੀ ਵਾਹਿਗੁਰੂ ਜੀ ਦਾ ਨਾਮ ਲੈਂਦੇ ਹਾਂ। ਪਰ ਦੂਜੀ ਤੁਕ ਵਿਚ ਕਿਹਾ ਹੈ ਕਿ ਅਸੀਂ ਕਦੀ ਵੀ ਪਰਮਾਤਮਾ ਨੂੰ ਵਿਸਾਰਦੇ ਨਹੀਂ, ਦਿਨ ਵੀ ਰਾਤ ਵੀ ਉਸਦਾ ਨਾਮ ਲੈ ਲੈ ਕੇ ਉਸ ਨੂੰ ਯਾਦ ਕਰਦੇ ਰਹਿੰਦੇ ਹਾਂ ਤੇ ਇਸ ਤਰ੍ਹਾਂ ਉਸ ਦਾ ਨਾਮ ਲਈ ਜਾਣਾ ਹੀ ਸਾਡਾ ਜੀਵਨ ਹੈ।

ਇਨ੍ਹਾਂ ਤੁਕਾਂ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਸਾਹਿਬ ਜੀ ਪਰਮਾਤਮਾ ਦਾ ਨਾਮ ਉਸ ਨੂੰ ਯਾਦ ਕਰਨ ਲਈ ਹੀ ਲੈਂਦੇ ਸਨ। ਸੋ ਪਰਮਾਤਮਾ ਦਾ ਨਾਮ ਲਈ ਜਾਣ ਦਾ ਮੰਤਵ ਉਸ ਨੂੰ ਯਾਦ ਕਰੀ ਜਾਣ ਦਾ ਹੀ ਹੈ ਤੇ ਗੁਰਮਤਿ ਦਾ ਆਦਰਸ਼ ਵੀ ਇਹੋ ਹੈ ਕਿ ਅਸੀਂ

ਪਰਮਾਤਮਾ ਦਾ ਨਾਮ ਵੱਧ ਤੋਂ ਵੱਧ ਸਮੇਂ ਲਈ ਜਾਈਏ।

ਪਰ ਇਸੇ ਸੰਬੰਧ ਵਿਚ ਹੁਣ ਹੇਠ ਲਿਖੀਆਂ ਤੁਕਾਂ ਵੱਲ ਧਿਆਨ ਦਿਉ ਤਾਂ ਪਤਾ ਲੱਗੇਗਾ ਕਿ ਜਿਵੇਂ ਨਾਮ ਧਿਆਉਣ, ਨਾਮ ਜਪਣ ਜਾਂ ਨਾਮ ਅਰਾਧਣ ਆਦਿ ਬਾਰੇ ਗੁਰਮਤਿ ਦਾ ਦ੍ਰਿਸ਼ਟੀਕੋਣ ਇਹ ਹੈ ਕਿ ਨਾਮ ਜਪੋ ਤਾਂ ਵੀ ਗੁਰਮਤਿ ਦੇ ਆਸ਼ੇ ਅਨੁਸਾਰ ਤੇ ਜੇ ਨਾਮ ਧਿਆਉ ਤਾਂ ਵੀ ਗੁਰਮਤਿ ਦੇ ਆਸ਼ੇ ਅਨੁਸਾਰ। ਠੀਕ ਉਵੇਂ ਹੀ ਪਰਮਾਤਮਾ ਦੇ ਨਾਮ ਲੈਣ ਬਾਰੇ ਵੀ ਗੁਰਮਤਿ ਦਾ ਦ੍ਰਿਸ਼ਟੀਕੋਣ ਇਹੀ ਹੈ ਕਿ ਵਾਹਿਗੁਰੂ ਜੀ ਦਾ ਨਾਮ ਲਵੋ ਤਾਂ ਵੀ ਗੁਰਮਤਿ ਅਨੁਸਾਰ ਲਵੋ (ਇਨ੍ਹਾਂ ਤੁਕਾਂ ਵਿਚ ਆਏ 'ਗੁਰਮਤਿ', 'ਗੁਰਮੁਖਿ' ਤੇ 'ਗੁਰਬਚਨਿ' ਆਦਿ ਸਾਰੇ ਸ਼ਬਦ ਇਸੇ ਭਾਵ ਵਿਚ ਵਰਤੇ ਹਨ :

ਅੰਤਰਿ ਸ਼ਾਂਤਿ ਸਦਾ ਸੁਖੁ ਪਾਇਆ ਗੁਰਮਤੀ ਨਾਮੁ ਲੀਜੈ ਹੇ ॥
(ਮਾਰੂ ਮ. ੩/੧੦੪੯)

ਅਵਗਣਿ ਬੱਧਾ ਮਾਰੀਐ ਛੁਟੈ ਗੁਰਮਤਿ ਨਾਇ ॥
(ਸਿਰੀ ਰਾਗੁ ਮ. ੧/੬੧)

ਗੁਰਮੁਖਿ ਨਾਮੁ ਲਇਆ ਜੋਤੀ ਜੋਤਿ ਰਲੇ ॥
(ਜੈਤਸਰੀ ਮ. ੪/੭੦੫)

ਨਾਮ ਬਿਨਾ ਮੈਂ ਅਬਰੁ ਨ ਕੋਈ,
ਵਡੈ ਭਾਗਿ ਗੁਰਮੁਖਿ ਹਰਿ ਲੈਨਾ ॥ (ਆਸਾ ਮ. ੪/੩੬੬)

ਸਭ ਕਿਛੁ ਆਪੇ ਆਪਿ ਹੈ ਗੁਰਮੁਖਿ ਸਦਾ ਹਰਿ ਭਣਿ ॥
(ਰਾਮਕਲੀ ਕੀ ਵਾਰ ਮ. ੩/੯੪੯)

ਹਰਿ ਉਤਮੁ ਹਰਿ ਪ੍ਰਭੁ ਨਾਮੁ ਹੈ ਗੁਰਬਚਨਿ ਸੁਭਾਗੈ ਲੀਤਾ ॥

ਉਪਰੋਕਤ ਤੁਕਾਂ ਪੜ੍ਹ ਕੇ ਸਪਸ਼ਟ ਹੋ ਜਾਂਦਾ ਹੈ ਕਿ ਪਰਮਾਤਮਾ ਦਾ ਨਾਮ ਗੁਰਮਤਿ ਅਨੁਸਾਰ ਹੀ ਲੈਣਾ ਹੈ, ਜਿਸ ਵੱਲ ਗੁਰਬਾਣੀ ਵਿਚ

ਵਾਰ ਵਾਰ ਇਸ਼ਾਰਾ ਕੀਤਾ ਹੈ।

## ਨਾਮ ਜਪਣ ਨਾਲ ਮੁਕਤੀ

ਗੁਰਬਾਣੀ ਵਿਚ ਬੜਾ ਸਪੱਸ਼ਟ ਕਰਕੇ ਦੱਸਿਆ ਹੈ ਕਿ ਮੁਕਤੀ ਦੀ ਪ੍ਰਾਪਤੀ ਨਾਮ ਜਪਣ ਦੁਆਰਾ ਹੁੰਦੀ ਹੈ। ਜਿਨ੍ਹਾਂ ਪ੍ਰਾਣੀਆਂ ਨੇ ਆਪਣੇ ਮਨ ਵਿਚ ਆਪਣੇ ਚਿਤ ਵਿਚ ਵਾਹਿਗੁਰੂ ਜੀ ਦਾ ਨਾਮ ਸਦਾ ਜਪਿਆ ਹੈ ਉਹ ਵਿਕਾਰਾਂ ਤੋਂ ਬਚ ਗਏ। ਪਰਮਾਤਮਾ ਦਾ ਨਾਮ ਮੁੜ ਮੁੜ ਜਪ ਕੇ ਬੇਅੰਤ ਲੋਕਾਈ ਮੁਕਤ ਹੋ ਜਾਂਦੀ ਹੈ :

ਜਿਨ ਜਪਿਆ ਹਰਿ ਮਨਿ ਚੀਤਿ
ਹਰਿ ਜਪਿ ਜਪਿ ਮੁਕਤੁ ਘਣੀ ॥

(ਤੁਖਾਰੀ ਮ. ੪/੧੧੧੫)

ਜਿਹੜੇ ਪ੍ਰਾਣੀ ਵਾਹਿਗੁਰੂ ਜੀ ਦਾ ਨਾਮ ਜਪਦੇ ਹਨ, ਉਹ ਪਵਿੱਤਰ ਜੀਵਨ ਵਾਲੇ ਹੋ ਜਾਂਦੇ ਹਨ। ਵਾਹਿਗੁਰੂ ਜੀ ਦੇ ਦਰ ਤੇ ਉਹਨਾਂ ਦੇ ਮੂੰਹ ਉਜਲੇ ਹੁੰਦੇ ਹਨ। ਪ੍ਰਭੂ-ਦਰ ਤੇ ਉਹ ਆਦਰ-ਸਤਿਕਾਰ ਪ੍ਰਾਪਤ ਕਰਦੇ ਹਨ :



ਜਿਨ ਜਪਿਆ ਹਰਿ ਤੇ ਮੁਕਤ ਪ੍ਰਾਣੀ
ਤਿਨ ਕੇ ਊਜਲ ਮੁਖ ਹਰਿ ਦੁਆਰ ॥

(ਤੁਖਾਰੀ ਮ. ੪/੧੧੧੫)

ਹੇ ਅੰਞਾਣ ਮੂਰਖ ਮਨ ! ਅਡੋਲਤਾ ਵਿਚ ਟਿਕਿਆ ਰਹੁ। ਆਪਣੇ ਅੰਦਰ ਹੀ ਟਿਕਿਆ ਰਹਿ ਕੇ ਤੇ ਸੁਰਤਿ ਜੋੜ ਕੇ ਵਾਹਿਗੁਰੂ ਜੀ ਦਾ ਨਾਮ ਜਪ। ਹੇ ਮਨ ! ਮਾਇਆ ਦਾ ਲਾਲਚ ਛੱਡ ਕੇ ਉਸ ਪਰਮਾਤਮਾ ਵਿਚ ਲੀਨ ਰਹੁ ਜੋ ਪਰੇ ਤੋਂ ਪਰੇ ਹੈ ਜਿਸ ਤੋਂ ਅਗਾਂਹ ਕੋਈ ਹੋਰ ਹਸਤੀ ਨਹੀਂ ਹੈ। ਇਸੇ ਤਰ੍ਹਾਂ ਤੂੰ ਮਾਇਆ ਦੇ ਲਾਲਚ ਤੋਂ ਖਲਾਸੀ ਪਾਉਣ ਦਾ ਰਸਤਾ ਭਾਵ ਮੁਕਤੀ ਪਾਉਣ ਦਾ ਰਸਤਾ ਲੱਭ ਲਏਂਗਾ :

ਘਰਿ ਰਹੁ ਰੇ ਮਨ ਮੁਗਧ ਇਆਨੇ ॥
ਰਾਮ ਜਪਹੁ ਅੰਤਰਗਤਿ ਧਿਆਨੇ ॥
ਲਾਲਚ ਛੋਡਿ ਰਚਹੁ ਅਪਰੰਪਰਿ ਇਉ
ਪਾਵਹੁ ਮੁਕਤਿ ਦੁਆਰਾ ਹੇ ॥

(ਮਾਰੂ ਸੋਲਹੇ ਮ. ੧/੧੦੩੦)

ਮੁਕਤੀ ਹੋ ਜਾਣ ਨੂੰ ਹੀ ਗਤੀ ਹੋ ਜਾਣਾ ਵੀ ਆਖਦੇ ਹਨ। ਇਸੇ ਲਈ ਗੁਰਬਾਣੀ ਵਿਚ ਜਿਥੇ ਇਹ ਕਿਹਾ ਹੈ ਕਿ ਮਨੁੱਖ ਦੀ ਮੁਕਤੀ ਨਾਮ ਜਪਣ ਨਾਲ ਹੁੰਦੀ ਹੈ, ਉੱਥੇ ਇਹ ਵੀ ਕਿਹਾ ਹੈ ਕਿ ਮਨੁੱਖ ਦੀ ਗਤੀ ਜਪਣ ਨਾਲ ਹੁੰਦੀ ਹੈ :

ਸਤਿ ਕਿਰਤਿ ਬੂਝੈ ਜੇ ਕੋਇ ॥
ਨਾਮੁ ਜਪਤ ਤਾਕੀ ਗਤਿ ਹੋਇ ॥

(ਗਉੜੀ ਸੁਖਮਨੀ ਮ. ੫/੨੮੪)

ਤਿਸੁ ਬਿਨੁ ਨਾਹੀ ਤੇਰੈ ਕਿਛੁ ਕਾਮ ॥
ਗਤਿ ਨਾਨਕ ਜਪਿ ਏਕ ਹਰਿ ਨਾਮ ॥

(ਗਉੜੀ ਸੁਖਮਨੀ ਮ. ੫/੨੮੨)

ਆਪਿ ਜਪਹੁ ਅਵਰਾ ਨਾਮੁ ਜਪਾਵਹੁ ॥
ਸੁਨਤ ਕਹਤ ਰਹਤ ਗਤਿ ਪਾਵਹੁ ॥

(ਗਉੜੀ ਸੁਖਮਨੀ ਮ. ੫/੨੮੯)

ਪਰ ਇਸ ਸੰਬੰਧ ਵਿਚ ਹੀ ਹੇਠ ਲਿਖੀਆਂ ਤੁਕਾਂ ਵੱਲ ਵੀ ਧਿਆਨ ਦਿਉ :

ਜਾਤਿ ਅਜਾਤਿ ਜਪੈ ਜਨੁ ਕੋਇ ॥
ਜੋ ਜਪੈ ਤਿਸ ਕੀ ਗਤਿ ਹੋਇ ॥ (ਭੈਰਉ ਮ. ੫/੧੧੫੦)
ਜੋ ਜੋ ਜਪੈ ਤਿਸ ਕੀ ਗਤਿ ਹੋਇ ॥

ਸਾਧ ਸੰਗਿ ਪਾਵੈ ਜਨੁ ਕੋਇ ॥

(ਗਉੜੀ ਸੁਖਮਨੀ ਮ. ੫/੨੭੪)

ਇਨ੍ਹਾਂ ਤੁਕਾਂ ਵਿਚ ਬੜਾ ਸਪੱਸ਼ਟ ਕਰਕੇ ਦਸਿਆ ਹੈ ਕਿ ਪਰਮਾਤਮਾ ਦਾ ਨਾਮ ਜਪਣ ਤੇ ਉਸ ਤੋਂ ਲਾਭ ਉਠਾਉਣ ਵਿਚ ਊਚ-ਨੀਚ, ਜਾਤ-ਅਜਾਤ ਤੇ ਵਰਨ-ਚਿਹਨ ਆਦਿ ਦਾ ਕੋਈ ਸੁਆਲ ਨਹੀਂ। ਹਰ ਇਕ ਮਨੁੱਖ ਭਾਵੇਂ ਉਹ ਕਿਸੇ ਜ਼ਾਤ ਤੇ ਵਰਨ ਦਾ ਵੀ ਕਿਉਂ ਨਾ ਹੋਵੇ, ਵਾਹਿਗੁਰੂ ਜੀ ਦਾ ਨਾਮ ਜਪ ਕੇ ਮੁਕਤੀ ਦੀ ਪ੍ਰਾਪਤੀ ਕਰ ਸਕਦਾ ਹੈ।

ਹੇਠ ਲਿਖੀਆਂ ਤੁਕਾਂ ਵਿਚ ਬੜਾ ਸਪੱਸ਼ਟ ਕੀਤਾ ਹੈ ਕਿ ਵਾਹਿਗੁਰੂ ਜੀ ਦਾ ਨਾਮ ਜਪਣ ਨਾਲ ਪ੍ਰਾਣੀ ਦਾ ਉਧਾਰ ਹੋ ਜਾਂਦਾ ਹੈ, ਜਾਂ ਉਹ ਉਧਰ ਜਾਂਦਾ ਹੈ (ਭਾਵ ਇਸ ਤੋਂ ਵੀ ਮੁਕਤ ਹੋ ਜਾਣ ਹੀ ਹੈ):

ਨਾਮੁ ਜਪਤ ਹੋਵਤ ਉਧਾਰ ॥



(ਬਸੰਤ ਮ. ੫/੧੧੮੧)

ਤੇਰੀ ਟੇਕ ਭਰਵਾਸਾ ਤੁਮਰਾ
ਜਪਿ ਨਾਮੁ ਤੁਮਾਰਾ ਉਧਾਰੇ ॥

(ਸੂਹੀ ਮ. ੫/੭੪੮)

ਗੁਰਪ੍ਰਸਾਦਿ ਨਾਨਕ ਸੰਤੋਖੇ
ਨਾਮੁ ਪ੍ਰਭੂ ਜਪਿ ਜਪਿ ਉਧਰਨ ॥

(ਸਾਰੰਗ ਮ. ੫/੧੨੦੬)

ਨਾਮੁ ਜਪੈ ਨਾਨਕੁ ਦਾਸੁ
ਤੁਮਰੋ ਉਧਰਸਿ ਆਖੀ ਫੋਰ ॥

(ਗੂਜਰੀ ਮ. ੫/੫੦੦)

ਗੁਰਬਾਣੀ ਵਿਚ ਇਹ ਵੀ ਬੜਾ ਸਪੱਸ਼ਟ ਕਰਕੇ ਦਸਿਆ ਹੈ ਕਿ

ਉੱਚੀ, ਨੀਵੀਂ ਕੋਈ ਜਾਤ ਵੀ ਹੋਵੇ, ਵਾਹਿਗੁਰੂ ਜੀ ਦਾ ਨਾਮ ਜਪਣ ਨਾਲ, ਹਰ ਇਕ ਮਨੁੱਖ ਦਾ ਉਧਾਰ ਹੋ ਸਕਦਾ ਹੈ। ਸੋ ਫੁਰਮਾਇਆ ਹੈ :

ਖੱਤ੍ਰੀ ਬ੍ਰਹਮਣ ਸੂਦ ਵੈਸ ਉਪਦੇਸੁ
ਚਹੁ ਵਰਨਾ ਕਉ ਸਾਂਝਾ ॥
ਗੁਰਮੁਖਿ ਨਾਮੁ ਜਪੈ ਉਧਰੈ
ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥

(ਸੂਹੀ ਮ. ੫/੭੪੭)

ਨਾਨਕ ਪਾਇਆ ਨਾਮ ਨਿਧਾਨ ॥
ਹਰਿ ਜਪਿ ਜਪਿ ਉਧਰਿਆ ਸਗਲ ਜਹਾਨ ॥

(ਭੈਰਉ ਮ. ੫/੧੧੩੮)

ਉਪਰੋਕਤ ਸਿਧਾਂਤ ਨੂੰ ਹੀ ਇਹ ਕਹਿ ਕੇ ਵੀ ਸਪੱਸ਼ਟ ਕੀਤਾ ਹੈ ਕਿ ਵਾਹਿਗੁਰੂ ਜੀ ਦਾ ਨਾਮ ਜਪਣ ਵਾਲੇ ਹੀ ਸੰਸਾਰ ਸਾਗਰ ਤੋਂ ਪਾਰ (ਜਾਂ ਮੁਕਤ) ਹੁੰਦੇ ਹਨ :



ਰਾਮ ਜਪਤ ਜਨ ਪਾਰਿ ਪਰੇ ॥
ਜਨਮ ਜਨਮ ਕੇ ਪਾਪ ਹਰੇ ॥

(ਗੋਂਡ ਮ. ੫/੮੬੫)

ਛੂਟਤ ਨਹੀ ਕੋਟਿ ਲਖ ਬਾਹੀ ॥
ਨਾਮੁ ਜਪਤ ਤਹ ਪਾਰਿ ਪਰਾਹੀ ॥

(ਗਉੜੀ ਸੁਖਮਨੀ ਮ. ੫/੨੬੪)

ਬਿਨ ਗੁਰ ਪਾਰੁ ਨ ਪਾਵੈ ਕੋਈ,
ਹਰਿ ਜਪੀਐ ਪਾਰਿ ਉਤਾਰਾ ਹੇ ॥

(ਮਾਰੂ ਮ. ੧/੧੦੩੦)

ਗੁਰਮਤਿ ਦਾ ਇਹ ਸਿਧਾਂਤ ਵੀ ਬੜਾ ਸਪੱਸ਼ਟ ਹੈ ਕਿ ਵਾਹਿਗੁਰੂ ਜੀ ਦਾ ਨਾਮ ਜਪਣ ਨਾਲ ਮਨੁੱਖ ਜਨਮ ਮਰਨ ਦੇ ਗੇੜ (ਜਾਂ ਆਵਾ-ਗਾਉਣ ਦੇ ਚੱਕਰ) 'ਚੋਂ ਨਿਕਲ ਜਾਂਦਾ ਹੈ ਤੇ ਮੁਕਤ ਹੋ ਕੇ ਉਸ ਨੂੰ ਜਨਮ ਮਰਨ ਦਾ ਦੁਖ ਨਹੀਂ ਸਹਿਣਾ ਪੈਂਦਾ :

ਜਨਮ ਮਰਣ ਦੁਖ ਮੇਟਿਆ ਜਪਿ ਨਾਮੁ ਮੁਰਾਰੇ ॥

(ਆਸਾ ਮ. ੧/੪੨੨)

ਨਾਮੁ ਜਪਤ ਪਰਮ ਸੁਖੁ ਪਾਈਐ
ਆਵਾਗਉਣੁ ਮਿਟੈ ਮੇਰੇ ਮੀਤ ॥

(ਰਾਮਕਲੀ ਮ. ੫/੯੦੧)

ਫਿਰਿ ਫਿਰਿ ਆਵਨ ਜਾਨ ਨ ਹੋਈ ॥
ਏਕਹਿ ਏਕ ਜਪਹੁ ਜਪੁ ਸੋਈ ॥

(ਗਉੜੀ ਬਾ. ਅੱਖਰੀ ਮ. ੫/੨੫੮)

ਗੁਰਬਾਣੀ ਵਿਚ ਇਹ ਵੀ ਬੜਾ ਸਪੱਸ਼ਟ ਕੀਤਾ ਹੈ ਕਿ ਪਰਮਾਤਮਾ ਦਾ ਨਾਮ ਜਪਣ ਨਾਲ ਮਨੁੱਖ ਦੇ ਜਮਾਂ ਦੇ ਫਾਹੇ ਕੱਟੇ ਜਾਂਦੇ ਹਨ ਤੇ ਫਿਰ ਉਸ ਦਾ ਜਮਾਂ ਨਾਲ ਵਾਹ ਨਹੀਂ ਪੈਂਦਾ :



ਜਮ ਕੇ ਫਾਹੇ ਕਾਟਹਿ ਹਰਿ ਜਪਿ
ਅਕੁਲ ਨਿਰੰਜਨ ਪਾਇਆ ॥

(ਮਾਰੂ ਮ. ੧/੧੦੪੧)

ਮਨ ਨਾਮੁ ਜਪਿ ਰਾਮੁ ਆਰਾਧਿ
ਅਨਦਿਨੁ ਨਾਮੁ ਵਖਾਣੀ ॥
ਉਪਦੇਸੁ ਸੁਣ ਸਾਧ ਸੰਤਨ ਕਾ
ਸਭ ਚੂਕੀ ਕਾਣਿ ਜਮਾਣੀ ॥

(ਸੋਰਠਿ ਮ. ੫/੬੦੮)

ਸੋਵੰਨ ਢਾਲਾ ਕ੍ਰਿਸਨ ਮਾਲਾ
ਜਪਹੁ ਤੁਸੀ ਸਹੇਲੀਹੋ ॥
ਜਮ ਦੁਆਰਿ ਨ ਹੋਹੁ ਖੜੀਆ
ਸਿਖ ਸੁਣਹੁ ਸਹੇਲੀਹੋ ॥

(ਵਡਹੰਸ ਮ. ੧/੫੬੭)

ਇਸੇ ਸੰਬੰਧ ਵਿਚ ਹੇਠ ਲਿਖੀਆਂ ਤੁਕਾਂ ਵੱਲ ਵੀ ਧਿਆਨ ਦਿਉ। ਇਨ੍ਹਾਂ ਵਿਚ ਬੜਾ ਸਪੱਸ਼ਟ ਕੀਤਾ ਹੈ ਕਿ ਨਾਮ ਜਪਣ ਵਾਲੇ ਇਨਸਾਨ ਤੋਂ ਜਮ ਡਰਦੇ ਹਨ, ਉਸ ਦੇ ਨੇੜੇ ਨਹੀਂ ਆਉਂਦੇ, ਉਸ ਤੋਂ ਦੂਰ ਹੀ ਰਹਿੰਦੇ ਹਨ, ਤੇ ਸਗੋਂ ਉਸ ਦੀ ਸੇਵਾ ਕਰਦੇ ਹਨ :

ਕਹੁ ਨਾਨਕ ਜਪਹਿ ਜਨ ਨਾਮ ॥
ਤਾ ਕੇ ਨਿਕਟ ਨ ਆਵੈ ਜਾਮ ॥

(ਬਿਲਾਵਲੁ ਮ. ੫/੮੦੬)

ਹਰਿ ਜਪਿ ਨਾਮ ਧਿਆਇ ਤੂ ਜਮ ਡਰਪੈ ਦੁਖ ਭਾਗ ॥

(ਸਿਰੀ ਰਾਮ ਮ.੨/੫੭)

ਦੁਲਭ ਦੇਹ ਜਪਿ ਹੋਤ ਪੁਨੀਤਾ ਜਮ ਕੀ ਤ੍ਰਾਸ ਨਿਵਾਰੈ ॥

(ਸਾਰੰਗ ਮ. ੫/੧੨੦੮)

ਜਿਨਿ ਜਪੁ ਜਪਿਓ ਸਤਿਗੁਰ ਮਤਿ ਵਾਕੇ ॥
ਜਮ ਕੰਕਰ ਕਾਲੁ ਸੇਵਕ ਪਗ ਤਾਕੇ ॥ (ਮਾਰੂ ਮ. ੧/੧੦੪੨)

ਹੇਠਾਂ ਕੁਝ ਫੁਟਕਲ ਤੁਕਾਂ ਦਿੱਤੀਆਂ ਜਾਂਦੀਆਂ ਹਨ। ਜਿਨ੍ਹਾਂ ਦਾ ਅੰਤਰੀਵ ਭਾਵ ਹੀ ਇਹੀ ਹੈ ਕਿ ਮਨੁੱਖ ਦੀ ਮੁਕਤੀ ਵਾਹਿਗੁਰੂ ਜੀ ਦਾ ਨਾਮ ਜਪਣ ਨਾਲ ਹੀ ਹੁੰਦੀ ਹੈ :

ਅਨਾਥ ਕੇ ਨਾਥੇ ਸ੍ਰਬ ਕੈ ਸਾਥੈ
ਜਪਿ ਜੂਐ ਜਨਮੁ ਨ ਹਾਰੀਐ ॥ (ਸਿਰੀ ਰਾਗੁ ਮ. ੫/੮੦)

ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ
ਜੋ ਅੰਤੀ ਅਉਸਰਿ ਲਏ ਛਡਾਏ ॥
(ਸਿਰੀ ਰਾਗੁ ਕੀ ਵਾਰ ਮ.੪/੮੯)

ਹਰਿ ਊਤਮੁ ਨਾਮੁ ਜਪੀਐ
ਹਰਿ ਨਾਮੁ ਜਪੀਐ ਅਸਥਿਰੁ ਹੋਵੈ ॥ (ਆਸਾ ਛੰਤ ਮ. ੪/੪੪੪)

ਗੁਰਬਾਣੀ ਨੂੰ ਘੋਖਿਆਂ ਇਹ ਵੀ ਪਤਾ ਲੱਗਦਾ ਹੈ ਕਿ ਗੁਰੂ ਸਾਹਿਬਾਨ ਨੇ ਬਹੁਤ ਵਾਰ ਵਾਹਿਗੁਰੂ ਜੀ ਤੋਂ ਉਸਦੇ 'ਨਾਮ' (ਸਿਮਰਨ) ਦੀ ਮੰਗ ਵੀ ਮੰਗੀ ਹੈ ਤੇ 'ਨਾਮ' ਦੀ ਪ੍ਰਾਪਤੀ ਲਈ ਹੀ ਵਾਹਿਗੁਰੂ ਜੀ ਅੱਗੇ ਅਰਦਾਸ ਬੇਨਤੀਆਂ ਵੀ ਕੀਤੀਆਂ ਹਨ ਜਿਵੇਂ :

ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ ॥
ਨਾਮ ਬਿਨਾ ਧ੍ਰਿਗ ਧ੍ਰਿਗ ਅਸਨੇਹੁ ॥ (ਗਉੜੀ ਮ. ੫/੨੪੦)
ਇਹ ਬੇਨੰਤੀ ਸੁਣਿ ਪ੍ਰਭੁ ਮੇਰੇ ।
ਦੇਹਿ ਨਾਮੁ ਕਰਿ ਅਪਣੇ ਚੇਰੇ ॥ (ਸੂਹੀ ਮ. ੫/੭੪੨)

ਨਾਨਕ ਕੀ ਅਰਦਾਸਿ ਸੁਣੀਜੈ ॥
ਕੇਵਲ ਨਾਮੁ ਰਿਦੇ ਮਹਿ ਦੀਜੈ ॥ (ਆਸਾ ਮ. ੫/੩੮੯)
ਹੋਹੁ ਕ੍ਰਿਪਾਲ, ਨਾਮੁ ਦੇਹੁ ਅਪੁਨਾ ਬਿਨਤੀ ਇਹ ਕਹੀ ॥
ਆਨ ਬਿਉਹਾਰ ਬਿਸਰੇ ਪ੍ਰਭ ਸਿਮਰਤ ਪਾਇਓ ਲਾਭੁ ਸਾਹੀ ॥
(ਸਾਰੰਗ ਮ. ੫/੧੨੨੦)

## ਨਾਮ ਵਿਹੂਣੇ ਦਾ ਖੰਡਨ

ਗੁਰਬਾਣੀ ਵਿਚ ਜਿਥੇ ਨਾਮ ਸਿਮਰਨ ਵਾਲਿਆਂ ਦੀ ਉਪਮਾ ਕੀਤੀ ਹੈ ਤੇ ਉਨ੍ਹਾਂ ਦੇ ਸਭ ਤਰ੍ਹਾਂ ਦੇ ਲਾਭਾਂ ਦੀ ਪ੍ਰਾਪਤੀ ਹੋਣੀ ਦੱਸੀ ਹੈ, ਉੱਥੇ ਹੀ ਜਿਹੜੇ ਨਾਮ ਤੋਂ ਬਿਨਾਂ ਹਨ, ਨਾਮ ਨਹੀਂ ਜਪਦੇ ਮਾਇਆ ਵਿਚ

ਖਚਤ ਹਨ, ਜਾਂ ਰਿਧੀਆਂ ਸਿਧੀਆਂ ਤੇ ਹੋਰ ਕਰਮ ਕਾਂਡ ਆਦਿ ਵੱਲ ਲੱਗੇ ਹਨ, ਉਨ੍ਹਾਂ ਦਾ ਖੰਡਨ ਵੀ ਕੀਤਾ ਹੈ ਤੇ ਕਿਹਾ ਹੈ :

ਨਾਮ ਬਿਨਾ ਸ ਭੂਛੂਠ ਪਰਾਨੀ ॥
ਗੋਵਿਦ ਭਜਨ ਬਿਨੁ ਅਵਰ ਸੰਗ ਰਾਤੇ
ਤੇ ਸਭ ਮਾਇਆ ਮੂਠੁ ਪਰਾਨੀ ॥ (ਰਾਮਕਲੀ ਮ. ੫/੮੯੦)

ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ
ਧਿਗੁ ਸਿਧੀ ਧ੍ਰਿਗੁ ਕਰਮਾਤਿ ॥ (ਸੋਰਠਿ ਵਾਰ ਮ. ੪/੬੫੦)

ਜਲਿ ਜਾਉ ਜੀਵਨੁ ਨਾਮ ਬਿਨਾ ॥ (ਪ੍ਰਭਾਤੀ ਮ. ੧/੧੩੩੨)

ਜਿਸ ਨਾਮੁ ਰਿਦੈ ਸੋ ਸੀਤਲੁ ਹੂਆ ॥
ਨਾਮ ਬਿਨਾ ਧ੍ਰਿਗੁ ਜੀਵਣ ਮੂਆ ॥ (ਭੈਰਉ ਮ. ੫/੧੧੫੫)

ਵਾਹਿਗੁਰੂ ਜੀ ਦਾ ਨਾਮ ਨਾ ਸਿਮਰਨ ਵਾਲੇ, ਜਾਂ ਨਾਮ ਹੀਣ, ਨੂੰ ਗੁਰਬਾਣੀ ਵਿਚ 'ਨਾਮ ਬਿਹੂਣ', ਜਾਂ 'ਨਾਮ ਵਿਹੂਣੇ' ਆਦਿ ਵੀ ਕਿਹਾ ਹੈ, ਪਰ ਇਜ ਤਰ੍ਹਾਂ ਕਹਿ ਕੇ ਵੀ ਉਨ੍ਹਾਂ ਦਾ ਖੰਡਨ ਹੀ ਕੀਤਾ ਹੈ :



ਨਾਨਕ ਨਾਮ ਵਿਹੂਣੀਆਂ ਮੁਹਿ ਕਾਲੈ ਉਠਿ ਜਾਇ ॥
(ਸੋਰਠਿ ਵਾਰ ਮ. ੪/੬੪੭)

ਨਾਮ ਵਿਹੂਣੇ ਪਚਿ ਮੂਏ ਭਾਈ ਗਣਤ ਨ ਜਾਇ ਗਣੀ ॥
(ਸੋਰਠਿ ਮ. ੫/੬੦੪)

ਨਾਮ ਰਤਨੁ ਪਾਇਓ
ਜਨ ਨਾਨਕ ਨਾਮ ਬਿਹੂਨ ਚਲੇ ਸਭਿ ਮੂਠੇ ॥
(ਟੋਡੀ ਮ. ੫/੭੧੭)

ਨਾਨਕ ਨਾਮ ਵਿਹੂਣਿਆ ਨ ਉਰਵਾਰਿ ਨ ਪਾਰਿ ॥
(ਸੋਰਠਿ ਵਾਰ ਮ, ੪/੬੪੯)

ਗੁਰਮਤਿ ਅਨੁਸਾਰ ਮਨੁਖਾ ਦੇਹੀ ਦੀ ਪ੍ਰਾਪਤੀ, ਪਰਮਾਤਮਾ ਦਾ ਨਾਮ ਸਿਮਰ ਕੇ ਮੁਕਤ ਹੋ ਜਾਣ ਦਾ ਬੜਾ ਸੁਭਾਗਾ ਅਵਸਰ ਹੈ। ਇਸ ਲਈ ਸਿਮਰਨ ਨਾ ਕਰਨ ਵਾਲੀ ਦੇਹੀ ਨੂੰ ਵੀ 'ਨਾਮ ਬਿਹੂਣੀ' ਆਦਿ ਕਹਿ ਕੇ ਉਸ ਦਾ ਬਹੁਤ ਖੰਡਨ ਕੀਤਾ ਹੈ, (ਪਰ ਨਾਮ ਵਿਹੂਣ ਦੇਹੀ ਦਾ ਖੰਡਨ ਵੀ ਨਾਮ ਹੀਣ ਮਨੁੱਖਤਾ ਦਾ ਖੰਡਨ ਹੀ ਹੈ) ਸੋ ਕਿਹਾ ਹੈ :

ਚਿਰੰਕਾਲ ਪਾਈ ਦ੍ਰੁਲਭ ਦੇਹ ॥ ਨਾਮ ਬਿਹੂਣੀ ਹੋਈ ਖੇਹ ॥
(ਰਾਮਕਲੀ ਮ. ੫/੮੯੦)

ਦੇਹ ਅੰਧਾਰੀ ਅੰਧ ਸੁੰਞੀ ਨਾਮ ਵਿਹੂਣੀਆ ॥
(ਵਡਹੰਸੁ ਮ. ੫/੫੭੭)

ਹਰਿ ਹਰਿ ਨਾਮੁ ਜਪਹੁ ਨਿਤ ਪ੍ਰਾਣੀ ॥
ਨਾਮ ਬਿਹੂਨ ਧ੍ਰਿਗ ਦੇਹ ਬਿਗਾਨੀ ॥ (ਗਉੜੀ ਮ. ੫/੧੯੨)

## ਪਰਮਾਤਮਾ ਵਿਚ ਅਭੇਦਤਾ



ਪਿਛੇ ਵਿਚਾਰਿਆ ਜਾ ਚੁੱਕਾ ਹੈ ਕਿ ਗੁਰਮਤਿ ਨਾਮ ਦੀ ਸਹੀ ਵਿਧੀ ਅਨੁਸਾਰ ਨਾਮ ਸਿਮਰੀ ਜਾਣ ਨਾਲ ਚੇਤ ਮਨ 'ਚ ਵਿਚਰ ਰਹੀ ਮਨ-ਬਿਰਤੀ ਬਾਹਰਲੇ ਮਾਇਆ ਦੇ ਪਸਾਰੇ ਵਲੋਂ ਉਲਟ ਕੇ ਅੰਤ੍ਰ-ਮੁਖ ਹੋ ਜਾਂਦੀ ਹੈ, ਅਤੇ ਹੋਰ ਸਿਮਰਨ ਕਰ ਜਾਣ ਨਾਲ, ਅੱਗੇ ਵਧਦਿਆਂ ਵਧਦਿਆਂ ਅਚੇਤ-ਮਨ ਵਿਚ ਪਹੁੰਚਣ ਤੇ, ਉਸ ਨੂੰ ਅਚੇਤ-ਮਨ (ਆਤਮ ਰੂਪ ਮਨ ਦੇ ਹੀ ਜੋਤ ਰੂਪ ਵਿਚ ਦਰਸ਼ਨ ਹੁੰਦੇ ਹਨ। ਫਿਰ ਹੋਰ ਸਿਮਰਨ ਦੁਆਰਾ ਅੱਗੇ ਵਧਦੀ ਮਨ-ਬਿਰਤੀ (ਜਾਂ ਆਤਮਾ) ਜੋਤ ਰੂਪ ਪਰਮ-ਆਤਮਾ, ਵਿਚ ਸਮਾ ਕੇ ਤੇ ਅਭੇਦ ਹੋ ਕੇ ਪਰਮਾਤਮਾ ਰੂਪ ਹੋ ਜਾਂਦੀ ਹੈ। ਇਹੋ ਆਤਮਕਤਾ ਦੀ ਉੱਚੀ ਤੋਂ ਉੱਚੀ ਅਵਸਥਾ ਹੈ। ਪਰ ਗੁਰਬਾਣੀ ਵਿਚ ਬੜਾ ਸਪੱਸ਼ਟ ਕਰ ਕੇ ਦੱਸਿਆ ਹੈ ਕਿ ਇਸ ਅਵਸਥਾ ਦੀ ਪ੍ਰਾਪਤੀ ਵੀ 'ਗੁਰਮਤਿ ਨਾਮੁ' ਜਾਂ 'ਗੁਰਮੁਖਿ ਨਾਮੁ' ਦੁਆਰਾ ਹੀ ਹੁੰਦੀ ਹੈ :

ਧੁਰਿ ਪੂਰਬਿ ਕਰਤੇ ਲਿਖਿਆ
ਤਿਨਾ ਗੁਰਮਤਿ ਨਾਮਿ ਸਮਾਇ ॥

(ਸਿਰੀ ਰਾਗੁ ਮ. ੩/੬੫)

ਰਾਮ ਨਾਮੁ ਇਕੁ ਤਿਲ ਤਿਲ ਗਾਵੈ,
ਮਨੁ ਗੁਰਮਤਿ ਨਾਮਿ ਸਮਾਵੈਗੋ ॥

(ਕਾਨੜਾ ਅਸ਼ਟ ਮ. ੪/੧੩੦੮)

ਗੁਰਪਰਸਾਦੀ ਹਉਮੈ ਬੂਝੈ ਤੌ ਗੁਰਮਤਿ ਨਾਮਿ ਸਮਾਵੈਗੋ ॥

(ਕਾਨੜਾ ਮ. ੪/੧੩੧੦)

ਗੁਰੂ ਕਿਰਪਾ ਦੁਆਰਾ ਜਿਹੜੇ ਜਿਹੜੇ ਪ੍ਰਾਣੀ ਗੁਰੂ ਜੀ ਦੀ ਸ਼ਰਨ ਪੈ ਕੇ ਵਾਹਿਗੁਰੂ ਜੀ ਦੇ ਨਾਮ 'ਚ ਜੁੜਦੇ ਹਨ ਉਹ ਸਾਰੇ ਮਨੁੱਖ ਪਵਿੱਤਰ ਜੀਵਨ ਵਾਲੇ ਭਾਵ ਪਰਮਾਤਮਾ ਵਿਚ ਅਭੇਦ ਹੋ ਜਾਂਦੇ ਹਨ :

ਸੇ ਜਨ ਨਿਰਮਲ ਊਜਲੇ ਜਿ ਗੁਰਮੁਖਿ ਨਾਮਿ ਸਮਾਇ ॥

(ਸਲੋਕ ਮ. ੩/੧੪੨੩)



ਭਾਵੇਂ ਸਭ ਜੀਵਾਂ ਵਿਚ ਵਾਹਿਗੁਰੂ ਹੀ ਵੱਸਦਾ ਹੈ, ਤੇ ਹਰ ਥਾਂ ਵਾਹਿਗੁਰੂ ਹੀ ਮੌਜੂਦ ਹੈ, ਫਿਰ ਵੀ ਉਹੀ ਮਨੁੱਖ ਗੁਰੂ ਜੀ ਦੇ ਸਨਮੁਖ ਹੋ ਕੇ ਉਸ ਦੇ ਨਾਮ ਵਿਚ ਲੀਨ ਹੁੰਦਾ ਹੈ ਜਿਸ ਉੱਤੇ ਪਰਮਾਤਮਾ ਆਪਿ ਦਇਆਲ ਹੋਵੇ। ਭਾਵ ਜਿਸ ਉਪਰ ਉਹ ਆਪ ਦਇਆਲ ਹੁੰਦਾ ਹੈ ਉਹ ਗੁਰਮੁਖ ਸ਼ਦਾ ਹੈ, ਉਹ ਸਦਾ ਨਾਮ ਭਾਵ ਨਾਮੀ ਵਿਚ ਸਮਾਇਆ ਰਹਿੰਦਾ ਹੈ। ਉਸਦੀ ਫੇਰ ਦ੍ਰਿਸ਼ਟੀ ਇਹ ਹੋ ਜਾਂਦੀ ਹੈ ਕਿ ਸਭਨਾਂ ਵਿਚ ਉਹ ਇਕੋ ਵਾਹਿਗੁਰੂ ਹੀ ਸਮਾ ਰਿਹਾ ਹੈ ਤੇ ਉਹ ਇਕੋ ਸਭਨਾਂ ਵਿਚ ਵਰਤ ਰਿਹਾ ਹੈ :

ਸਭ ਮਹਿ ਇਕੁ ਵਰਤਦਾ ਏਕੋ ਰਹਿਆ ਸਮਾਇ ॥
ਜਿਸ ਨਉ ਆਪਿ ਦਇਆਲੁ ਹੋਇ

ਸੋ ਗੁਰਮੁਖਿ ਨਾਮਿ ਸਮਾਇ ॥

(ਸਿਰੀ ਰਾਗੁ ਮ. ੩/੨੭)

ਉਹ ਵਾਹਿਗੁਰੂ ਜੀ ਹਰ ਥਾਂ ਹਾਜ਼ਰ-ਨਾਜ਼ਰ ਹੈ ਅਤੇ ਉਸ ਨੂੰ ਕਿਸੇ ਦੀ ਮੁਥਾਜਗੀ ਨਹੀਂ ਹੈ। ਗੁਰੂ ਦੀ ਰਾਹੀਂ ਹੀ ਉਸ ਦੇ ਨਾਮ ਵਿਚ ਲੀਨਤਾ ਹੋ ਸਕਦੀ ਹੈ:

ਹਾਜਰੁ ਹਜੂਰਿ ਹਰਿ ਵੇਪਰਵਾਹਾ ॥
ਨਾਨਕ ਗੁਰਮੁਖਿ ਨਾਮਿ ਸਮਾਹਾ ॥

(ਮਲਾਰ ਮ. ੩/੧੨੬੧)

# ਨਾਮ ਤੇ ਨਾਮ ਰਸ (ਦੀਵਾਨ ਸਿੰਘ)

ਸੋ ! ਗੁਰੂ ਕਿਰਪਾ ਦੁਆਰਾ ਨਾਮ ਜਪਣ ਵਾਲੇ ਦਾ ਸੰਬੰਧ ਅਕਾਲ ਪੁਰਖੁ ! ਵਾਹਿਗੁਰੂ ਜੀ ਨਾਲ ਬਣ ਜਾਂਦਾ ਹੈ। ਇਹ ਸਬੰਧ ਅਤਿ ਬਾਰੀਕ ਤਾਰ ਦੇ ਰੂਪ ਵਿਚ ਕਾਇਮ ਰਹਿੰਦਾ ਹੈ, ਜੋ ਮਾਨੋ ਸ਼ਬਦ ਦੀ ਕਮਾਈ ਵਾਲੇ ਨੂੰ ਪਰਮਾਤਮਾ ਨਾਲ ਜੋੜਨ ਵਾਲੀ ਡੋਰ ਹੈ। ਇਸ ਡੋਰ ਰਾਹੀਂ ਨਾਮ ਰਸੀਏ ਨੂੰ ਅਕਾਲ ਪੁਰਖ ! ਪਰਮਾਤਮਾ ਜੀ ਤੋਂ ਰਸ ਆਉਣਾ ਆਰੰਭ ਹੋ ਜਾਂਦਾ ਹੈ। ਜੋ ਵਧਦਾ ਵਧਦਾ ਇੰਨਾ ਵਧ ਜਾਂਦਾ ਹੈ ਕਿ ਨਾਮ ਜਪਣ ਵਾਲਾ ਆਪ ਹੀ ਰਸ ਰੂਪ ਬਣ ਜਾਂਦਾ ਹੈ। ਹਿਰਦਾ ਕੰਵਲ ਵਾਂਗ ਖਿੜ ਜਾਂਦਾ ਹੈ ਤੇ ਪ੍ਰਭੂ ਜੋਤਿ ਪ੍ਰਗਟ ਹੋ ਜਾਂਦੀ ਹੈ ਪ੍ਰਾਣੀ ਦੀ ਆਪਣੀ ਜੋਤਿ ਵਾਹਿਗੁਰੂ-ਜੋਤਿ ਨਾਲ ਮਿਲ ਜਾਂਦੀ ਹੈ, ਪ੍ਰਤੀਬਿੰਬ ਬਿੰਬ ਨਾਲ ਮਿਲਕੇ ਸੰਪੂਰਨ ਹੋ ਜਾਂਦਾ ਹੈ। ਭਾਵ ! ਗੁਰ ਸ਼ਬਦ ਦੀ ਐਸੀ ਅਕਹਿ ਗੱਲ ਹੈ ਕਿ ਸ਼ਬਦ ਦੀ ਧੁਨ ਉੱਠਦਿਆਂ ਹੀ ਧਿਆਨ ਲੱਗ ਜਾਂਦਾ ਹੈ। ਅਤੇ ਧਿਆਨ ਲੱਗਦਿਆਂ ਹੀ ਪਰਮਾਤਮਾ ਜੀ ਦਾ ਗਿਆਨ ਹੋ ਜਾਂਦਾ ਹੈ। ਭਾਵ ਹੋਰਨਾਂ ਸਾਧਨਾਂ ਵਿਚ, ਉਚਾਰਣ ਗਿਆਨ ਅਤੇ ਗਿਆਨ ਦੀਆਂ ਤਿੰਨ ਵੱਖੋ ਵੱਖਰੀਆਂ ਅਵਸਥਾਂ ਹਨ ਜੋ ਵਰ੍ਹਿਆਂ ਬੱਧੀ ਸਿਮਰਨ ਕਰਨ ਨਾਲ ਪ੍ਰਾਪਤ ਹੁੰਦੀਆਂ ਹਨ, ਪਰ ਗੁਰ-ਸ਼ਬਦ ਦੀ ਕਮਾਈ ਨਾਲ ਤਿੰਨੇ ਅਵਸਥਾ ਇਕ-ਵਾਰਗੀ ਪ੍ਰਾਪਤ

ਹੋ ਜਾਂਦੀਆਂ ਹਨ।

ਜਦ ਨਾਮ ਜਪਣ ਵਾਲੇ ਅਭਿਆਸੀ ਨੂੰ ਆਪਣੇ ਅਤੇ ਵਾਹਿਗੁਰੂ ਜੀ ਦੀ ਅਭੇਦਤਾ ਦਾ ਗਿਆਨ ਹੋ ਜਾਵੇ, ਤਦ ਉਸ ਲਈ ਕਿਸੇ ਚੀਜ਼ ਨੂੰ ਮੰਗਣ ਦੀ, ਕਿਸੇ ਚੀਜ਼ ਨੂੰ ਲੱਭਣ ਦੀ ਕਿਸੇ ਚੀਜ਼ ਨੂੰ ਚਾਹੁਣ ਦੀ ਲੋੜ ਹੀ ਨਹੀਂ ਰਹਿੰਦੀ ਕਿਉਂਕਿ ਉਸ ਨੂੰ ਸਭ ਕੁਝ ਮਿਲ ਜਾਂਦਾ ਹੈ :

ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ ॥
ਸੇਵਕ ਠਾਕੁਰ ਹੀ ਸੰਗਿ ਜਾਹਰ ਜੀਉ ॥ (ਮਾਝ ਮ. ੫)

ਅਭੇਦਤਾ ਦੀ ਸਹਿਜ ਅਵਸਥਾ ਵਿਚ ਟਿਕਿਆ ਗੁਰਸਿੱਖ ਪਰਮਾਤਮਾ ਜੀ ਨੂੰ ਆਪਣੇ ਆਪ ਤੋਂ ਵੱਖਰਾ ਮਹਿਸੂਸ ਕਰਕੇ ਵੱਖਰਿਆਂ ਹੋ ਕੇ, ਉਸ ਅੱਗੇ ਅਰਦਾਸਾਂ ਕਰਨੀਆਂ ਹੋਰ ਗੱਲ ਹੈ ਤੇ ਵਾਹਿਗੁਰੂ ਜੀ ਨੂੰ ਆਪਣਾ ਮੂਲ, ਆਪਣੀ ਜਿੰਦ ਤੇ ਪ੍ਰਾਣ ਜਾਣ ਕੇ ਉਸ ਨਾਲ ਅੰਦਰੋਂ ਅਭੇਦ ਹੋ ਕੇ ਕੁਝ ਚਾਹੁਣਾ ਹੋਰ ਗੱਲ ਹੈ। ਅਭੇਦ ਪੁਰਸ਼ ਦੀ ਚਾਹਨਾ, ਹਰ ਅਰਦਾਸ ਪੂਰਿਆਂ ਹੁੰਦਿਆਂ ਦੇਰ ਨਹੀਂ ਲੱਗਦੀ, ਉਸ ਦੀ ਹਰ ਚਾਹਨਾਂ ਅਤੇ ਚਾਹਨਾਂ ਦੀ ਪੂਰਤੀ ਇਕੋ ਤਸਵੀਰ ਦੇ ਦੋ ਪਾਸੇ ਹਨ :

ਜੋ ਜੋ ਚਿਤਵੈ ਸਾਧ ਜਨ ਸੋ ਲੇਤਾ ਮਾਨ ॥
ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ ॥

(ਸੋਰਠਿ ਮ. ੫/੬੮੯)

ਸੋ ਅਭੇਦਤਾ ਦੀ ਅਵਸਥਾ ਸਮੇਂ ਪਰਮਾਤਮਾ ਸਿਮਰਨ ਅਭਿਆਸੀ ਦੇ ਅਉਗਣਾਂ ਤੇ ਪੜਦਾ ਪਾਉਂਦਾ ਹੈ। ਜ਼ਰੂਰ ਹੀ ਪੈਜ ਰੱਖਦਾ ਹੈ, ਇੱਜ਼ਤ ਬਖ਼ਸ਼ਦਾ ਹੈ। ਆਪ ਪਤਿ ਰੱਖਦਾ ਹੈ। ਨਾਮ ਜਪਣ ਵਾਲੇ ਅਭੇਦਤਾ ਹੋਏ ਜੀਵ ਦੀ ਪ੍ਰਾਪਤੀ ਦੀ ਮਰਯਾਦਾ ਕੋਈ ਨਹੀਂ ਜਾਣਦਾ ਕੋਈ ਉਹਦੀ ਬਰਾਬਰੀ ਨਹੀਂ ਕਰ ਸਕਦਾ। ਉਹ ਉੱਚਿਆਂ ਤੋਂ

ਉੱਚਾ ਹੁੰਦਾ ਹੈ ਤੇ ਜਿਸ ਨੂੰ ਪਰਮਾਤਮਾ ਨੇ ਆਪਣੀ ਮਿਹਰ ਕਰਕੇ ਅਭੇ-ਦਤਾ ਬਖ਼ਸ਼ ਦਿੱਤੀ ਹੈ ਉਹ ਸਾਰੇ ਸੰਸਾਰ ਵਿਚ ਮਸ਼ਹੂਰ ਹੋ ਜਾਂਦਾ ਹੈ :

ਜਪੁਨੇ ਜਨ ਕਾ ਪਰਦਾ ਢਾਕੈ ॥
ਅਪਨੇ ਸੇਵਕ ਕੀ, ਸਰਪਰ ਰਾਖੈ ॥
ਅਪਨੇ ਸੇਵਕ ਕਉ, ਦੇਇ ਵਡਾਈ ॥
ਅਪਨੇ ਸੇਵਕ ਕਉ, ਨਾਮ ਜਪਾਈ ॥
ਅਪਨੇ ਸੇਵਕ ਕੀ, ਆਪਿ ਪਤਿ ਰਾਖੈ ॥
ਤਾਕੀ ਗਤਿ ਮਤਿ, ਕੋਇ ਨ ਲਾਖੈ ॥
ਪ੍ਰਭ ਕੇ ਸੇਵਕ ਕਉ, ਕੋ ਨ ਪਹੁੰਚੈ ॥
ਪ੍ਰਭ ਕੇ ਸੇਵਕ, ਊਚ ਤੇ ਊਚੈ ॥
ਜੋ ਪ੍ਰਭਿ, ਅਪਨੀ ਸੇਵਾ ਲਾਇਆ ॥
ਨਾਨਕ, ਸੋ ਸੇਵਕੁ, ਦਹਿ ਦਿਸਿ ਪ੍ਰਗਟਾਇਆ ॥

(ਗਉੜੀ ਸੁਖਮਨੀ ਮ. ੫)



ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫ਼ਤਹਿ ॥